10.00 / 30.06.2022 ਤਰਲੋਚਨ ਸਿੰਘ / ਹਰਜਿੰਦਰ ਸਿੰਘ ਟਿਵਾਣਾ

# PUNJAB VIDHAN SABHA

*Thursday, the 30th June, 2022 (M.S.)*

*The Vidhan Sabha met in the Punjab Vidhan Sabha Hall, Vidhan Bhavan, Sector -1, Chandigarh at 10.00 A.M. Mr. Speaker (Sardar Kultar Singh Sandhwan) in the Chair.*

---------

## STARRED QUESTIONS AND ANSWERS

### ਹਲਕਾ ਦਸੂਹਾ ਦੇ ਕੰਡੀ ਏਰੀਆ ਦੇ ਪਿੰਡਾਂ ਵਿਖੇ ਸਰਕਾਰੀ ਬੱਸ ਸੇਵਾ ਦੀ ਸਹੂਲਤ ਦੇਣਾ

*159. **ਸਰਦਾਰ ਕਰਮਬੀਰ ਸਿੰਘ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਧਾਨ ਸਭਾ ਹਲਕਾ ਦਸੂਹਾ, ਹੁਸ਼ਿਆਰਪੁਰ ਦੇ ਕੰਡੀ ਏਰੀਏ ਜਿਵੇਂ ਕਿ ਕਮਾਹੀ ਦੇਵੀ, ਦਾਤਾਰਪੁਰ, ਸ੍ਰੀ ਪਡੈਮ, ਸੰਸਾਰਪੁਰ, ਮੁੱਕੋਵਾਲ, ਧਰਮਪੁਰ, ਭੋਲ ਕਲੋਤਾ, ਚਮੂਹੀ ਅਤੇ ਭੋਬੋਤਾੜ ਦੇ ਪਿੰਡਾਂ ਵਿੱਚ ਕੋਈ ਵੀ ਸਰਕਾਰੀ ਬੱਸ ਦੀ ਸੇਵਾ ਨਹੀਂ ਹੈ। ਜੇਕਰ ਅਜਿਹਾ ਹੋਵੇ ਤਾਂ ਵਿਭਾਗ ਵੱਲੋਂ ਉਕਤ ਦਰਸਾਏ ਸਥਾਨ ਤੇ ਕਦੋਂ ਤੱਕ ਸਰਕਾਰੀ ਬੱਸ ਸੇਵਾ ਸ਼ੁਰੂ ਕਰਨ ਦੀ ਸੰਭਾਵਨਾ ਹੈ?

**ਸਰਦਾਰ ਲਾਲਜੀਤ ਸਿੰਘ ਭੁੱਲਰ** : ਹਾਂ ਜੀ, ਵਿਧਾਨ ਸਭਾ ਹਲਕਾ ਦਸੂਹਾ, ਹੁਸ਼ਿਆਰਪੁਰ ਦੇ ਕੰਡੀ ਏਰੀਆ ਜਿਵੇਂ ਕਿ ਕਮਾਹੀ ਦੇਵੀ, ਦਾਤਾਰਪੁਰ, ਸ੍ਰੀ ਪਡੈਮ, ਸੰਸਾਰਪੁਰ, ਮੁੱਕੋਵਾਲ, ਧਰਮਪੁਰ, ਭੋਲ ਕਲੋਤਾ, ਚਮੂਹੀ ਅਤੇ ਭੋਬੋਤਾੜ ਪਿੰਡਾਂ ਵਿੱਚ ਕੋਈ ਵੀ ਸਰਕਾਰੀ ਬੱਸ ਨਹੀਂ ਚਲਦੀ ਪਰ ਹੁਣ ਇਸ ਰੂਟ ਤੇ ਬੱਸ ਸੇਵਾ ਚਲਾਉਣ ਲਈ ਸਰਵੇ ਕਰਵਾ ਲਿਆ ਜਾਵੇਗਾ ਅਤੇ ਸਵਾਰੀ ਉਪਲਬਧ ਹੋਣ ਦੀ ਸੂਰਤ ਵਿੱਚ ਬੱਸ ਸੇਵਾ ਮੁਹੱਈਆ ਕਰਵਾਉਣ ਲਈ ਵਿਚਾਰ ਕਰ ਲਿਆ ਜਾਵੇਗਾ।

ਸਪੀਕਰ ਸਾਹਿਬ, ਇਹ ਪੁਰਾਣੀਆਂ ਸਰਕਾਰਾਂ ਦੀ ਬੜੀ ਅਣਦੇਖੀ ਅਤੇ ਨਾਲਾਇਕੀ ਹੈ ਕਿ ਇੰਨੇ ਵੱਡੇ ਏਰੀਏ ਵਿੱਚ ਪਿਛਲੇ ਲੰਮੇ ਸਮੇਂ ਤੋਂ ਬੱਸਾਂ ਨਹੀਂ ਚੱਲੀਆਂ। ਇਹ ਸਰਾਸਰ ਜ਼ਿਆਦਤੀ ਹੈ। ਇਸ ਲਈ ਸਾਡੀ ਆਪਣੀ ਪਾਰਟੀ ਦੇ ਮੈਂਬਰ ਸਾਹਿਬਾਨ ਸਾਨੂੰ ਸਵਾਲ ਕਰ ਰਹੇ ਹਨ। ਇਹ ਸਵਾਲ ਪਿਛਲੀਆਂ ਸਰਕਾਰ ਲਈ ਬਣਦੇ ਹਨ ਕਿਉਂਕਿ ਪਿਛਲਾ ਲੰਮਾ ਸਮਾਂ ਇਨ੍ਹਾਂ ਥਾਵਾਂ ਲਈ ਬੱਸ ਰੂਟ ਨਹੀਂ ਚੱਲੇ। ਅਸੀਂ ਸਰਵੇ ਕਰਵਾ ਕੇ ਬੱਸਾਂ ਨੂੰ ਹਰ ਪਿੰਡ ਤੱਕ ਪਹੁੰਚਦਾ ਕਰਾਂਗੇ। ਜਿਹੜੇ ਪਿੰਡਾਂ ਦੇ ਬੱਚੇ ਬੱਚੀਆਂ ਹਨ, ਜਿਹੜੇ ਲੋਕ ਘੱਟ ਪੜ੍ਹੇ ਹਨ

ਜਾਂ ਅਨਪੜ੍ਹ ਰਹਿ ਗਏ ਹਨ, ਇਸ ਦਾ ਵੱਡਾ ਕਾਰਨ ਇਹੋ ਕਿ ਐਸੇ ਪੱਛੜੇ ਪਿੰਡਾਂ ਵਿੱਚ ਬੱਸਾਂ ਦੇ ਰੂਟ ਨਹੀਂ ਹਨ, ਇਸੇ ਕਾਰਨ ਪੰਜਾਬ ਪਿੱਛੇ ਰਹਿ ਗਿਆ ਹੈ। ਲੰਮਾ ਸਮਾਂ ਸਾਨੂੰ ਸੰਤਾਪ ਭੋਗਣਾ ਪਿਆ ਹੈ। ਪਹਿਲਾਂ ਅੱਤਵਾਦ ਦਾ ਸੰਤਾਪ ਭੋਗਣਾ ਪਿਆ ਹੈ, ਮੁੜ ਕੇ ਇਨ੍ਹਾਂ ਸਰਕਾਰਾਂ ਦੀਆਂ ਅਣਦੇਖੀਆਂ ਦਾ ਸੰਤਾਪ ਭੋਗਣਾ ਪਿਆ ਹੈ।

**ਸਰਦਾਰ ਕਰਮਬੀਰ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਬੜੀ ਗੰਭੀਰਤਾ ਨਾਲ ਇਸ ਸਵਾਲ ਨੂੰ ਲਿਆ ਹੈ। ਇਹ ਮਸਲਾ ਹੈ ਵੀ ਬਹੁਤ ਗੰਭੀਰ ਕਿਉਂਕਿ ਜਿਹੜੇ ਇਲਾਕਿਆਂ ਬਾਰੇ ਮੈਂ ਗੱਲ ਕੀਤੀ ਹੈ ਇਹ ਹਿਮਾਚਲ ਨਾਲ ਲੱਗਦੇ ਹਨ। ਇਨ੍ਹਾਂ ਇਲਾਕਿਆਂ ਵਿੱਚ ਨੈੱਟਵਰਕ ਦੀ ਸਮੱਸਿਆ ਵੀ ਹੈ, ਫੋਨ ਨਹੀਂ ਚੱਲਦੇ। ਹੈਲਥ ਸਿਸਟਮ ਦੀ ਵੀ ਸਮੱਸਿਆ ਹੈ। ਤੀਜੀ ਪ੍ਰਾਬਲਮ ਟਰਾਂਸਪੋਰਟ ਦੀ ਹੈ, ਲੋਕਾਂ ਦਾ ਆਉਣਾ ਜਾਣਾ ਬੜਾ ਔਖਾ ਹੈ। ਮੈਂ ਮੰਤਰੀ ਸਾਹਿਬ ਨੂੰ ਸਵਾਲ ਕਰਦਾ ਹਾਂ ਕਿ ਕਦੋਂ ਤੱਕ ਇਹ ਸਰਵੇ ਕਰਵਾਇਆ ਜਾ ਸਕਦਾ ਹੈ? ਮੈਂ ਇੱਕ ਆਰ.ਟੀ.ਆਈ. ਪਾ ਕੇ ਵੀ ਪੁੱਛਿਆ ਸੀ ਅਤੇ ਮੈਨੂੰ ਜਵਾਬ ਮਿਲਿਆ ਸੀ ਕਿ ਸਟਾਫ ਦੀ ਬਹੁਤ ਕਮੀ ਹੈ ਅਤੇ ਬੱਸਾਂ ਦੇ ਰੂਟ ਵੀ ਬੰਦ ਪਏ ਹਨ। ਇਨ੍ਹਾਂ ਬੰਦ ਪਏ ਰੂਟਾਂ ਨੂੰ ਵੀ ਕਿਰਪਾ ਕਰਕੇ ਚਲਾਇਆ ਜਾਵੇ ਜੀ। ਲੰਬੇ ਰੂਟਾਂ ਜਿਵੇਂ ਕਿ ਚੰਡੀਗੜ੍ਹ ਤੱਕ ਦੀਆਂ ਬੱਸਾਂ ਵੀ ਚਲਾਈਆਂ ਜਾਣ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਮੰਤਰੀ ਜੀ ਤੁਸੀਂ ਇਹ ਕਦੋਂ ਤੱਕ ਕਰ ਦਿਉਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਲਦ ਹੀ ਸਰਵੇ ਵੀ ਕਰਵਾ ਰਹੇ ਹਾਂ ਅਤੇ ਸਰਵੇ ਤੋਂ ਬਾਅਦ ਜਲਦੀ ਹੀ ਥੋੜ੍ਹੇ ਸਮੇਂ ਵਿੱਚ ਹੀ ਬੱਸਾਂ ਦੇ ਰੂਟ ਵੀ ਚਲਾਵਾਂਗੇ। ਸਟਾਫ ਦੀ ਕਮੀ ਵੀ ਪੂਰੀ ਕਰ ਦਿਆਂਗੇ ਕਿਉਂਕਿ ਕੁਝ ਦਿਨਾਂ ਵਿੱਚ ਹੀ ਅਸੀਂ ਸਟਾਫ ਦੀ ਭਰਤੀ ਕਰ ਰਹੇ ਹਾਂ। ਇਨ੍ਹਾਂ ਦੀ ਮੰਗ ਪੂਰੀ ਕਰ ਦਿੱਤੀ ਜਾਵੇਗੀ।

**ਸਰਦਾਰ ਕਰਮਬੀਰ ਸਿੰਘ** : ਮੰਤਰੀ ਸਾਹਿਬ, ਮੇਰਾ ਇੱਕ ਸਵਾਲ ਇਹ ਵੀ ਹੈ ਕਿ ਜਿਹੜੇ ਰੂਟ ਬੰਦ ਪਏ ਹਨ, ਜਦੋਂ ਤੱਕ ਨਵੇਂ ਸਟਾਫ ਦੀ ਭਰਤੀ ਨਹੀਂ ਹੁੰਦੀ ਉਦੋਂ ਤੱਕ ਕਿਰਪਾ ਕਰਕੇ ਉਨ੍ਹਾਂ ਨੂੰ ਚਲਾ ਦਿੱਤਾ ਜਾਵੇ। ਜਦੋਂ ਤੱਕ ਨਵੀਆਂ ਬੱਸਾਂ ਨਹੀਂ ਚੱਲਦੀਆਂ ਉਦੋਂ ਤੱਕ ਪੁਰਾਣੇ ਰੂਟ ਚਾਲੂ ਕਰ ਦਿੱਤੇ ਜਾਣ ਜੀ।

**ਮਾਨਯੋਗ ਸਪੀਕਰ** : ਕੀ ਤੁਸੀਂ ਪੁਰਾਣੇ ਰੂਟ ਚਲਾਉਗੇ?

**ਮੰਤਰੀ** : ਬਿਲਕੁਲ ਸਪੀਕਰ ਸਾਹਿਬ, ਜਲਦੀ ਹੀ ਪੁਰਾਣੇ ਰੂਟ ਬਹਾਲ ਕਰ ਦਿੱਤੇ ਜਾਣਗੇ, ਚਲਾ ਦਿੱਤੇ ਜਾਣਗੇ।

**ਸਰਦਾਰ ਗੁਰਦਿੱਤ ਸਿੰਘ ਸੇਖੋਂ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੇ ਰੋਡਵੇਜ਼ ਦੇ ਟਾਈਮ ਬੰਦ ਕੀਤੇ ਹੋਏ ਹਨ। ਖਾਸ ਕਰਕੇ ਉਦੋਂ ਜਦੋਂ ਪਿੰਡਾਂ ਵਿੱਚੋਂ ਸ਼ਹਿਰਾਂ ਵਿੱਚ ਪੜ੍ਹਨ ਵਾਸਤੇ ਆਉਂਦੇ ਹਨ ਜਾਂ ਅਧਿਆਪਕ ਸ਼ਹਿਰਾਂ ਵਾਲੇ ਪਾਸਿਉਂ ਪਿੰਡਾਂ ਵਿੱਚ ਪੜ੍ਹਾਉਣ ਜਾਂਦੇ ਹਨ। ਉਨ੍ਹਾਂ ਨੂੰ ਆਪਣੇ ਨਿੱਜੀ ਵਾਹਨਾਂ ਵਿੱਚ ਜਾਣਾ ਪੈਂਦਾ ਹੈ। ਇਸ ਕਰਕੇ ਜਿਹੜੇ ਸਵੇਰ ਦੇ ਟਾਈਮ ਹਨ, ਖਾਸ ਕਰਕੇ ਫਰੀਦਕੋਟ ਦੇ ਆਸੇ ਪਾਸੇ....

**ਮਾਨਯੋਗ ਸਪੀਕਰ** : ਇਸ ਸਵਾਲ ਨਾਲ ਸਬੰਧਿਤ ਕੋਈ ਗੱਲ ਹੈ ਤਾਂ ਦੱਸੋ।

**ਸਰਦਾਰ ਗੁਰਦਿੱਤ ਸਿੰਘ ਸੇਖੋਂ** : ਹਾਂ ਜੀ, ਇਸੇ ਸਵਾਲ ਨਾਲ ਹੀ ਜੋੜ ਰਿਹਾ ਹਾਂ ਜੀ। ਉਥੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਹੈ, ਬਹੁਤ ਸਾਰੇ ਪਿੰਡਾਂ ਵਿੱਚੋਂ ਮਰੀਜ਼ ਵੀ ਆਉਂਦੇ ਹਨ। ਇਸ ਲਈ ਸਵੇਰ ਦੇ ਜਿਹੜੇ ਟਾਈਮ ਬੰਦ ਕੀਤੇ ਹੋਏ ਹਨ, ਉਹ ਚਾਲੂ ਕੀਤੇ ਜਾਣ।

**ਸ਼੍ਰੀ ਨਰੇਸ਼ ਪੁਰੀ** : ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੇਰਾ ਇਲਾਕਾ ਰਿਮੋਟ ਏਰੀਆ ਵਿੱਚ ਆਉਂਦਾ ਹੈ, ਇੱਥੇ ਬੱਸਾਂ ਦੀ ਬਹੁਤ ਸਮੱਸਿਆ ਹੈ। ਪਹਿਲਾਂ ਛੋਟੀਆਂ ਬੱਸਾਂ ਚਲਦੀਆਂ ਰਹੀਆਂ ਹਨ। ਰੋਡਵੇਜ਼ ਦੀਆਂ ਬੱਸਾਂ ਵੀ ਜਾਂਦੀਆਂ ਰਹੀਆਂ ਹਨ। ਮੈਂ ਦੋ ਤਿੰਨ ਵਾਰੀ ਪਠਾਨਕੋਟ ਦੇ ਜੀ.ਐਮ. ਨੂੰ ਫੋਨ ਵੀ ਕੀਤਾ ਹੈ ਅਤੇ ਉਨ੍ਹਾਂ ਨੇ ਮੈਨੂੰ ਸਟਰੇਟ ਵੇਅ ਰਿਫਿਊਜ਼ ਕੀਤਾ ਹੈ ਕਿ ਸਾਡੇ ਕੋਲ ਡਰਾਈਵਰ ਨਹੀਂ ਹੈ। ਸੋ ਕਿਰਪਾ ਕਰਕੇ ਡਰਾਈਵਰ ਲੈ ਆਓ।

ਮ/ਹ.ਸ./ 10.05/ 30.06.2022

## ਸਬ-ਡਵੀਜ਼ਨ ਬੰਗਾ ਵਿੱਚ ਪਟਵਾਰੀਆਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ

*131. **ਡਾਕਟਰ ਸੁਖਵਿੰਦਰ ਕੁਮਾਰ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੀ ਸਬ ਡਵੀਜ਼ਨ ਬੰਗਾ ਵਿੱਚ ਪਟਵਾਰੀਆਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਕਿੰਨੀਆਂ ਹਨ; ਇਨ੍ਹਾਂ ਅਸਾਮੀਆਂ ਤੇ ਇਸ ਸਮੇਂ ਕਿੰਨੇ ਰੈਗੂਲਰ ਅਤੇ ਕਿੰਨੇ ਰਿਟਾਇਰਡ ਪਟਵਾਰੀ ਕੰਮ ਕਰ ਰਹੇ ਹਨ; ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਖਾਲੀ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ):** ਤਹਿਸੀਲ ਬੰਗਾ ਵਿੱਚ ਪਟਵਾਰੀਆਂ ਦੀਆਂ ਕੁੱਲ 46 ਮਨਜ਼ੂਰਸ਼ੁਦਾ ਅਸਾਮੀਆਂ ਹਨ, ਇਸ ਸਮੇਂ 7 ਰੈਗੂਲਰ ਪਟਵਾਰੀ ਕੰਮ ਕਰ ਰਹੇ ਹਨ ਅਤੇ 39 ਖਾਲੀ ਅਸਾਮੀਆਂ ਹਨ। ਠੇਕੇ ਦੇ ਆਧਾਰ ਤੇ ਪਟਵਾਰੀਆਂ ਦੀ ਭਰਤੀ ਦੀ ਪ੍ਰਕਿਰਿਆ ਕਾਰਵਾਈ ਅਧੀਨ ਹੈ। 1090 ਪਟਵਾਰੀਆਂ ਦੀ ਭਰਤੀ ਪ੍ਰਕਿਰਿਆ

ਮੁਕੰਮਲ ਹੋ ਚੁੱਕੀ ਹੈ। ਇਨ੍ਹਾਂ ਪਟਵਾਰੀਆਂ ਵਿੱਚੋਂ 61 ਪਟਵਾਰੀਆਂ ਨੂੰ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿੱਚ ਤੈਨਾਤ ਕੀਤਾ ਜਾਣਾ ਹੈ। ਚੁਣੇ ਗਏ 1090 ਪਟਵਾਰੀਆਂ ਵਿੱਚੋਂ 974 ਦੀ ਕੌਂਸਲਿੰਗ ਕਰਨ ਉਪਰੰਤ ਜ਼ਿਲ੍ਹੇ ਅਲਾਟ ਕੀਤੇ ਜਾ ਚੁੱਕੇ ਹਨ ਅਤੇ ਯੋਗ ਉਮੀਦਵਾਰਾਂ ਵਿੱਚੋਂ 49 ਪਟਵਾਰੀਆਂ ਨੂੰ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਅਲਾਟ ਕੀਤਾ ਜਾ ਚੁੱਕਾ ਹੈ। 1090 ਪਟਵਾਰੀਆਂ ਵਿੱਚੋਂ ਬਾਕੀ ਰਹਿੰਦੇ 116 ਉਮੀਦਵਾਰਾਂ ਦੀ ਕੌਂਸਲਿੰਗ ਉਪਰੰਤ 12 ਪਟਵਾਰੀਆਂ ਨੂੰ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਅਲਾਟ ਕਰ ਦਿੱਤਾ ਜਾਵੇਗਾ। ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਨੂੰ ਅਲਾਟ ਹੋਏ 49 ਪਟਵਾਰੀਆਂ ਵਿੱਚੋਂ ਤਹਿਸੀਲ ਬੰਗਾ ਨੂੰ ਲਗਭਗ 15 ਜਾਂ 16 ਪਟਵਾਰੀ ਦਿੱਤੇ ਜਾਣੇ ਹਨ। ਇਸ ਤੋਂ ਇਲਾਵਾ 710 ਹੋਰ ਪਟਵਾਰੀਆਂ ਦੀਆਂ ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਦੀ ਕਾਰਵਾਈ ਸ਼ੁਰੂ ਕੀਤੀ ਜਾ ਚੁੱਕੀ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਪੀਕਰ ਸਾਹਿਬ, ਦੁਆਬੇ ਦੇ ਬੰਗਾ ਹਲਕੇ ਵਿੱਚ ਬੜੇ ਐਨ.ਆਰ.ਆਈ. ਲੋਕ ਹਨ ਔਰ ਸਾਡੇ ਬੱਚਿਆਂ ਵਿੱਚ ਇਹ ਰੁਝਾਨ ਹੈ ਕਿ ਉਹ ਆਇਲੈਟਸ ਕਰਕੇ ਬਾਹਰ ਜਾਣਾ ਚਾਹੁੰਦੇ ਹਨ। ਇੱਕ ਪਟਵਾਰੀ ਇੱਕ ਸਰਕਲ ਵਿੱਚ ਹੀ ਕੰਮ ਕਰ ਰਿਹਾ ਹੈ। ਬਾਕੀ ਸਰਕਲਾਂ ਦੇ ਵਾਧੂ ਚਾਰਜ ਦਿੱਤੇ ਗਏ ਹਨ, ਉੱਥੇ ਕੋਈ ਕੰਮ ਨਹੀਂ ਹੋ ਰਿਹਾ ਹੈ। ਇਸ ਨਾਲ ਬੱਚਿਆਂ ਨੂੰ ਆਮਦਨ ਸਰਟੀਫਿਕੇਟ ਨਹੀਂ ਮਿਲ ਰਹੇ ਹਨ, ਇੱਥੋਂ ਤੱਕ ਕਿ ਕਾਸਟ ਸਰਟੀਫਿਕੇਟ ਵੀ ਬੰਦ ਪਏ ਹਨ, ਬੱਚਿਆਂ ਨੇ ਅੱਗੇ ਐਡਮਿਸ਼ਨ ਲੈਣੀ ਹੁੰਦੀ ਹੈ ਔਰ ਜਿਹੜੇ ਲੋਕ ਬਾਹਰੋਂ ਆਉਂਦੇ ਹਨ, ਉਹ 10-15 ਦਿਨ ਦੀ ਛੁੱਟੀ ਲੈ ਕੇ ਆਉਂਦੇ ਹਨ ਜੇ ਉਨ੍ਹਾਂ ਨੇ ਕੋਈ ਆਪਣੀ ਜ਼ਮੀਨ ਦੇ ਇੰਤਕਾਲ ਵਗੈਰਾ ਕਰਵਾਉਣੇ ਹੁੰਦੇ ਹਨ ਤਾਂ ਉਹ ਵੀ ਨਹੀਂ ਹੋ ਰਹੇ ਹਨ। ਮੈਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਟਾਈਮ ਬਾਊਂਡ ਕਰਨਗੇ ਕਿ ਇੰਨੇ ਦਿਨਾਂ ਵਿੱਚ ਜਾਂ ਮਹੀਨਿਆਂ ਵਿੱਚ ਪਟਵਾਰੀ ਦੀਆਂ ਖਾਲੀ ਅਸਾਮੀਆਂ ਭਰੀਆਂ ਜਾਣਗੀਆਂ?

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਰਿਕਰੂਟਮੈਂਟ ਨੂੰ ਟਾਈਮ ਬਾਊਂਡ ਕਰੋਗੇ?

**ਮੰਤਰੀ:** ਸਰ, ਨਵੇਂ ਪਟਵਾਰੀਆਂ ਨੂੰ ਭਰਤੀ ਕਰਨ ਵਿੱਚ ਤਾਂ ਅਜੇ ਥੋੜ੍ਹਾ ਟਾਈਮ ਲੱਗੇਗਾ। ਇਨ੍ਹਾਂ ਦੇ ਇਲਾਕੇ ਨੂੰ ਕੁੱਲ 49 ਪਟਵਾਰੀ ਮਿਲਣੇ ਹਨ, ਪਰ ਇਸ ਵਿੱਚ ਥੋੜ੍ਹਾ ਟਾਈਮ ਲੱਗ ਸਕਦਾ ਹੈ। ਇਸ ਲਈ ਅਸੀਂ ਰਿਟਾਇਰਡ ਪਟਵਾਰੀਆਂ ਦੀ ਭਰਤੀ ਕਰ ਰਹੇ ਸੀ ਜੋ ਕਿ ਡਿਪਟੀ ਕਮਿਸ਼ਨਰ ਸਾਹਿਬਾਨ ਦੇ ਵਿਚਾਰ ਅਧੀਨ ਹੈ ਅਤੇ ਰਿਟਾਇਰਡ ਪਟਵਾਰੀਆਂ ਦੀ ਭਰਤੀ ਨਾਲ ਹੀ ਇਹ ਅਸਾਮੀਆਂ ਜਲਦੀ ਭਰੀਆਂ ਜਾ ਸਕਦੀਆਂ ਹਨ ਕਿਉਂਕਿ ਐਕਚੂਲੀ ਇਹ ਮੈਂਬਰ ਸਾਹਿਬਾਨ ਬਿਲਕੁਲ ਠੀਕ ਕਹਿ ਰਹੇ ਹਨ ਲੇਕਿਨ ਪੁਰਾਣੀਆਂ ਸਰਕਾਰਾਂ ਨੇ

ਨਲਾਇਕੀ ਕੀਤੀ ਹੈ ਅਤੇ ਅਣਦੇਖੀ ਕੀਤੀ ਜਿਸ ਕਰਕੇ ਇਹ ਮਾਮਲੇ linger-on ਹੋ ਰਹੇ ਹਨ। ਲੇਕਿਨ ਸਾਡੀ ਸਰਕਾਰ ਇਸ ਤੇ ਬੜੀ ਤੇਜ਼ੀ ਨਾਲ ਕੰਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਰ, ਪੁਰਾਣੀਆਂ ਸਰਕਾਰਾਂ ਤਾਂ ਬੜੀਆਂ ਨਲਾਇਕ ਰਹੀਆਂ ਹਨ ਪਰ ਇਹ ਬੜੇ ਸੂਝਵਾਨ ਮੰਤਰੀ ਹਨ ਤੇ ਬੜਾ ਚੰਗਾ ਲਗਦਾ ਹੈ ਜਦੋਂ ਇਹ ਜਵਾਬ ਦਿੰਦੇ ਹਨ ਪਰ ਮੈਨੂੰ ਇੱਕ ਗੱਲ ਸਮਝ ਨਹੀਂ ਲੱਗੀ ਕਿ ਸ਼੍ਰੀ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਇਹ ਗੱਲ ਕਹੀ ਹੈ, ਮੇਰੇ ਕੋਲ ਮਾਨ ਸਾਹਿਬ ਦਾ ਜਵਾਬ ਵੀ ਪਿਆ ਹੈ ਕਿ ਅਸੀਂ ਠੇਕੇ ਤੇ ਜਾਂ ਆਊਟਸੌਰਸਿੰਗ ਦੇ ਆਧਾਰ ਤੇ ਜਾਂ ਹੋਰ ਕਿਸੇ ਤਰ੍ਹਾਂ ਦੇ ਕੋਈ ਵੀ ਰਿਟਾਇਰਡ ਬੰਦੇ ਨਹੀਂ ਰੱਖਣੇ ਹਨ। ਮੰਤਰੀ ਸਾਹਿਬ ਇਹ ਦੱਸਣ ਕਿ ਜਦੋਂ ਤੁਹਾਨੂੰ ਪਤਾ ਹੀ ਨਹੀਂ ਹੈ ਕਿ ਰੈਗੂਲਰ ਭਰਤੀ ਕਰਨ ਦੀ ਬਜਾਏ ਰਿਟਾਇਰਡ ਪਟਵਾਰੀ ਰੱਖਣ ਦੀ ਪ੍ਰੋਸੈਸ ਕਦੋਂ ਪੂਰੀ ਹੋਣੀ ਹੈ ਤਾਂ ਫਿਰ ਤੁਸੀਂ ਰੈਗੂਲਰ ਪਟਵਾਰੀ ਹੀ ਰੱਖ ਲਓ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਦਿਨ ਦੀ ਸਰਕਾਰ ਬਣੀ ਹੈ, ਕੀ ਇਨ੍ਹਾਂ ਨੇ ਕਿਸੇ ਡਿਪਾਰਟਮੈਂਟ ਨੂੰ ਕੋਈ ਡਾਇਰੈਕਸ਼ਨਜ਼ ਜਾਰੀ ਕੀਤੀਆਂ ਹਨ? ਉਸ ਦਿਨ ਤੋਂ ਲੈ ਕੇ ਹੁਣ ਤੱਕ ਕੀ ਇਨ੍ਹਾਂ ਨੇ ਕਿਸੇ ਡਿਪਾਰਟਮੈਂਟ ਨੂੰ ਇਹ ਹਦਾਇਤਾਂ ਦਿੱਤੀਆਂ ਹਨ ਕਿ ਅਸੀਂ ਠੇਕੇ ਦੇ ਆਧਾਰ ਤੇ ਜਾਂ ਰਿਟਾਇਰਡ ਬੰਦਿਆਂ ਨੂੰ ਨਹੀਂ ਰੱਖਣਾ ਹੈ?

**ਮੰਤਰੀ:** ਸਰ, ਮਹਿਕਮੇ ਦੀ ਭਰਤੀ ਦੀ ਪ੍ਰਕਿਰਿਆ ਨੂੰ ਚੇਂਜ ਨਹੀਂ ਕੀਤਾ ਜਾ ਸਕਦਾ। ਜਿਹੜਾ ਤੁਸੀਂ ਠੇਕੇ ਦੇ ਆਧਾਰ ਤੇ ਬੰਦੇ ਰੱਖਣ ਦੀ ਗੱਲ ਕਰ ਰਹੇ ਹੋ, ਇਸ ਤੋਂ ਇਲਾਵਾ ਮਹਿਕਮੇ ਕੋਲ ਹੋਰ ਕੋਈ ਚਾਰਾ ਨਹੀਂ ਸੀ। ਪੁਰਾਣੀਆਂ ਸਰਕਾਰਾਂ ਨੇ ਬੰਦੇ ਨਹੀਂ ਰੱਖੇ ਔਰ ਜਿਹੜਾ ਦੋ ਸਾਲ ਦਾ ਟ੍ਰੇਨਿੰਗ ਪੀਰੀਅਡ ਹੈ, ਉਸ ਨੂੰ ਧਿਆਨ ਵਿੱਚ ਰਖਦੇ ਹੋਏ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਲਈ, ਉਸ ਵਿੱਚ ਸਭ ਤੋਂ ਜਲਦੀ ਰਿਟਾਇਰਡ ਪਟਵਾਰੀ ਹੀ ਰੱਖੇ ਜਾ ਸਕਦੇ ਸਨ। ਇਸ ਲਈ ਸਰਕਾਰ ਨੇ ਉਸੇ ਵੇਲੇ ਮਹਿਕਮੇ ਨੂੰ ਹੁਕਮ ਜਾਰੀ ਕਰ ਦਿੱਤਾ। ਸਾਡੇ ਕੋਲ ਹੋਰ ਕੋਈ ਤਰੀਕਾ ਨਹੀਂ ਸੀ। ਇਹੀ ਕਾਰਨ ਹਨ ਕਿ ਉਨ੍ਹਾਂ ਅਸਾਮੀਆਂ ਨੂੰ ਭਰਨ ਲਈ ਡਿਪਟੀ ਕਮਿਸ਼ਨਰ ਨੇ ਅਸਾਮੀਆਂ ਕਾਲ ਕੀਤੀਆਂ ਹਨ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਰ, ਮੇਰਾ ਜਵਾਬ ਨਹੀਂ ਆਇਆ ਹੈ।

**ਮਾਨਯੋਗ ਸਪੀਕਰ:** ਤੁਸੀਂ ਇੱਕ ਮਿੰਟ ਬੈਠੋ। ਤੁਸੀਂ ਇਨ੍ਹਾਂ ਦੇ ਕੋਲ ਜਾ ਕੇ ਗੱਲ ਕਰ ਲੈਣਾ ਨਹੀਂ ਤਾਂ ਇਹ ਇੱਕੋ ਸਵਾਲ ਤੇ ਹੀ ਡਿਬੇਟ ਹੋ ਜਾਣੀ ਹੈ। ਇਹ ਤਾਂ ਫਿਰ ਤੁਹਾਡੇ ਦੋਹਾਂ ਦੀ ਹੀ ਡਿਬੇਟ ਰਹਿ ਜਾਣੀ ਹੈ।

**ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ:** ਧੰਨਵਾਦ, ਸਪੀਕਰ ਸਾਹਿਬ, ਤੁਸੀਂ ਮੌਕਾ ਦਿੱਤਾ। ਸਰ, ਮੈਂ ਇਹ ਗੱਲ ਸਦਨ ਨੂੰ ਦੱਸਣਾ ਚਾਹਾਂਗਾ ਕਿ ਪਟਵਾਰੀਆਂ ਦੀ ਸਮੱਸਿਆ ਬੜੀ ਗੰਭੀਰ ਹੈ, ਹਰੇਕ ਪਿੰਡ ਅਤੇ ਹਰੇਕ

ਸਰਕਲ ਵਿੱਚ ਪਟਵਾਰੀਆਂ ਦੀ ਘਾਟ ਹੈ। ਅੱਜ ਤੋਂ ਪਹਿਲਾਂ ਜਿਹੜੇ ਪਟਵਾਰੀ ਹੁੰਦੇ ਸੀ, ਉਹ ਦੋ-ਦੋ, ਤਿੰਨ-ਤਿੰਨ ਸਰਕਲ ਮੰਗ ਕੇ ਲੈਂਦੇ ਹੁੰਦੇ ਸੀ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ।

ਸ.ਸ.-ਬ.ਸ./10:10/30.06.2022

**ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ:** ਸਰ, ਮੈਂ ਇਹੀ ਸਵਾਲ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਟਵਾਰੀ ਸਰਕਲ ਛੱਡ ਗਏ ਹਨ, ਉਨ੍ਹਾਂ ਉਨ੍ਹਾਂ ਬਾਰੇ ਤੁਸੀਂ ਕੀ ਕਰ ਰਹੇ ਹੋ? ਕਿਉਂਕਿ ਅੱਗੇ ਤਾਂ ਪਟਵਾਰੀ ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਸਰਕਲ ਲੈ ਕੇ ਰੱਖਦੇ ਸੀ।

ਦੂਜੀ ਗੱਲ, ਮੈਂ ਇਹ ਪੁੱਛਣੀ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਸਬ-ਡਿਵੀਜ਼ਨਾਂ ਹਨ, ਕੀ ਉਨ੍ਹਾਂ ਸਬ-ਡਿਵੀਜ਼ਨਾਂ ਵਿੱਚ ਕੋਈ ਪੈਰਿਟੀ ਬਣਾਈ ਜਾਵੇਗੀ ਕਿ ਹਰੇਕ ਸਬ-ਡਿਵੀਜ਼ਨ ਵਿੱਚ ਸਾਰੇ ਇੱਕੋ-ਜਿਹੇ ਪਟਵਾਰੀ ਹੋਣ ਕਿਉਂਕਿ ਮੇਰੀ ਸਬ-ਡਿਵੀਜ਼ਨ ਵਿੱਚ ਸਿਰਫ ਚਾਰ ਪਟਵਾਰੀ ਹਨ। ਕੀ ਇਸ ਤਰ੍ਹਾਂ ਦੀ ਕੋਈ ਪੈਰਿਟੀ ਹੋਵੇਗੀ?

**ਮਾਨਯੋਗ ਸਪੀਕਰ:** ਬੈਠੋ ਜੀ, ਇਹ ਸਵਾਲ ਵੱਖਰਾ ਬਣਦਾ ਹੈ।

--------

## ਨਿਸ਼ਾਨ ਵਾਲਾ ਪ੍ਰਸ਼ਨ ਨੰ. 128

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

--------

## ਜਨਵਰੀ ਤੋਂ ਮਾਰਚ, 2022 ਅਤੇ ਅਪ੍ਰੈਲ ਤੋਂ ਮਈ, 2022 ਦੇ ਸਮੇਂ ਦੌਰਾਨ ਰਾਜ ਦੀ ਸਰਕਾਰੀ ਲਾਟਰੀ ਤੋਂ ਇਕੱਠੇ ਕੀਤੇ ਮਾਲੀਏ ਦੇ ਵੇਰਵੇ

*145 **ਸ਼੍ਰੀ ਅਵਤਾਰ ਸਿੰਘ ਜੂਨੀਅਰ:** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

ੳ) ਕੀ ਜਲੰਧਰ ਜ਼ਿਲ੍ਹੇ ਦੀਆਂ ਵੱਖ-ਵੱਖ ਥਾਵਾਂ ਤੇ ਖੁੱਲ੍ਹੀਆਂ ਬਹੁ-ਗਿਣਤੀ ਲਾਟਰੀ ਦੀਆਂ ਦੁਕਾਨਾਂ ਤੇ ਸਿਰਫ ਸਰਕਾਰੀ ਲਾਟਰੀ ਟਿਕਟਾਂ ਹੀ ਮਿਲਦੀਆਂ ਹਨ ਅਤੇ ਕੀ ਇਸ ਸਬੰਧੀ ਜਨਵਰੀ ਤੋਂ ਮਾਰਚ, 2022 ਤੇ ਅਪ੍ਰੈਲ ਤੋਂ ਮਈ, 2022 ਦੌਰਾਨ ਕੋਈ ਚੈਕਿੰਗ ਕੀਤੀ ਗਈ ਹੈ;

ਅ) ਉਪਰੋਕਤ ਵਰਣਿਤ ਸਮੇਂ ਦੇ ਦੌਰਾਨ ਹਰ ਇੱਕ ਜ਼ਿਲ੍ਹੇ ਵਿੱਚ ਉਕਤ ਵਰਣਿਤ ਦੁਕਾਨਾਂ ਤੋਂ ਕੁੱਲ ਕਿੰਨਾਂ ਮਾਲੀਆ ਇਕੱਠਾ ਕੀਤਾ ਗਿਆ ਹੈ?

**ਸਰਦਾਰ ਹਰਪਾਲ ਸਿੰਘ ਚੀਮਾ:** ਸ਼੍ਰੀਮਾਨ ਜੀ,

ੳ) ਜਲੰਧਰ ਵਿਖੇ ਲਾਟਰੀ ਦੀਆਂ ਦੁਕਾਨਾਂ ਤੇ ਕੇਵਲ ਸਰਕਾਰੀ ਲਾਟਰੀ ਦੀਆਂ ਟਿਕਟਾਂ ਦੀ ਵਿਕਰੀ ਕੀਤੀ ਜਾ ਸਕਦੀ ਹੈ। ਇਸ ਉੱਪਰ ਲੋਕਲ ਪੁਲਿਸ ਦੁਆਰਾ ਨਿਗਰਾਨੀ ਰੱਖੀ ਜਾਂਦੀ ਹੈ ਅਤੇ ਜੇਕਰ ਕੋਈ ਲਾਟਰੀ ਵੇਚਣ ਵਾਲਾ ਵਿਅਕਤੀ ਗੈਰ ਕਾਨੂੰਨੀ / ਗਲਤ ਲਾਟਰੀ ਦੀ ਵਿਕਰੀ ਕਰਦਾ ਪਾਇਆ ਜਾਂਦਾ ਹੈ ਤਾਂ ਲੋਕਲ ਪੁਲਿਸ ਦੁਆਰਾ ਬਣਦੀ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ। ਲਾਟਰੀ ਵਿਭਾਗ ਵਿੱਚ ਦਫਤਰ, ਅਡੀਸ਼ਨਲ ਡਾਇਰੈਕਟਰ ਜਨਰਲ ਪੁਲਿਸ, ਕਾਨੂੰਨ ਤੇ ਵਿਵਸਥਾ, ਪੰਜਾਬ, ਚੰਡੀਗੜ੍ਹ ਵੱਲੋਂ ਹੁਣ ਤੱਕ ਪ੍ਰਾਪਤ ਰਿਪੋਰਟ ਅਨੁਸਾਰ ਜਲੰਧਰ ਜ਼ਿਲ੍ਹੇ ਵਿੱਚ ਮਹੀਨਾ ਜਨਵਰੀ, 2022 ਤੋਂ ਮਹੀਨਾ ਮਾਰਚ, 2022 ਤੱਕ ਅਣਅਧਿਕਾਰਤ ਲਾਟਰੀ ਦੇ ਕੁੱਲ 71 ਕੇਸ ਰਜਿਸਟਰਡ ਕੀਤੇ ਗਏ ਹਨ।

ਅ) ਪੰਜਾਬ ਸਰਕਾਰ ਨੂੰ ਜਨਵਰੀ 2022 ਤੋਂ ਮਈ 2022 ਤੱਕ ਕੁੱਲ 16.05 ਕਰੋੜ ਰੁਪਏ ਦਾ ਮਾਲੀਆ ਪ੍ਰਾਪਤ ਹੋਇਆ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ, ਤੁਹਾਡਾ ਜਵਾਬ ਤਾਂ ਲਿਖਤੀ ਤੌਰ ਤੇ ਪਹੁੰਚ ਗਿਆ ਹੋਣਾ। ਹੁਣ ਉਨ੍ਹਾਂ ਨੂੰ ਸਪਲੀਮੈਂਟਰੀ ਪੁੱਛ ਲੈਣ ਦਿਉ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੈਂ ਤੁਹਾਡੇ ਮਾਰਫਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਲਾਟਰੀ ਦਾ ਤਿੰਨ ਮਹੀਨਿਆਂ ਵਿੱਚ ਰੈਵੇਨਿਊ 16.05 ਕਰੋੜ ਰੁਪਿਆ ਸਾਡੇ ਖਜ਼ਾਨੇ ਵਿੱਚ ਆਇਆ ਹੈ। ਇਸ ਵਿੱਚ ਇਜ਼ਾਫਾ ਕਰਨ ਵਾਸਤੇ ਕਿਹੜੇ ਕਿਹੜੇ ਕਦਮ ਵਜ਼ੀਰ ਸਾਹਿਬ ਚੁੱਕ ਰਹੇ ਹਨ?

ਦੂਜਾ, ਇਹ ਜਿਹੜੀ ਲਾਟਰੀਆਂ ਅਤੇ ਲਾਅ ਐਂਡ ਆਰਡਰ ਦੀ ਸਿਚੁਏਸ਼ਨ ਪੰਜਾਬ ਵਿੱਚ ਹੈ, ਇਸ ਵਿੱਚ ਗੈਂਗਸਟਰਜ਼ ਦਾ ਬਹੁਤ ਜ਼ਿਆਦਾ ਇਨਵਾਲਵਮੈਂਟ ਹੋ ਗਿਆ ਹੈ ਜਿਸ ਵਿੱਚ ਆਈ.ਪੀ.ਐੱਲ. ਵਿੱਚ ਜਿਹੜੀਆਂ bookies ਹਨ, ਉਹ ਲੋਕਾਂ ਤੋਂ ਜਬਰਨ ਫਿਰੌਤੀ ਕਰਦੇ ਹਨ, ਜਿਹੜੇ ਲਾਟਰੀ ਵਾਲੇ ਨਹੀਂ ਬਲਕਿ ਗਰੀਬ ਇਨਸਾਨ ਉੱਥੇ ਚਲੇ ਜਾਂਦੇ ਹਨ, ਉਨ੍ਹਾਂ ਤੋਂ ਪੈਸੇ ਲੁੱਟੇ ਜਾਂਦੇ ਹਨ। ਇਸ ਲਈ ਵਿੱਤ

ਮੰਤਰੀ ਸਾਹਿਬ ਅਤੇ ਹੋਮ ਮਨਿਸਟਰ ਸਾਹਿਬ, ਜੋ ਅਜੇ ਇੱਥੇ ਬੈਠੇ ਨਹੀਂ ਹਨ, ਕੀ ਕੋਈ ਇਹੋ-ਜਿਹੀ ਪਾਲਿਸੀ ਬਣਾਉਣਗੇ ਕਿ ਜੋ ਪੰਜਾਬ ਵਿੱਚ ਖਾਸ ਕਰਕੇ ਆਈ.ਪੀ.ਐੱਲ. ਤੇ ਸੱਟਾ ਚਲਦਾ ਹੈ, ਉਹ ਪੰਜਾਬ ਵਿੱਚ ਬੰਦ ਹੋਵੇ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜਨਵਰੀ 2022 ਤੋਂ ਲੈ ਕੇ ਮਈ, 2022 ਤੱਕ 16.05 ਕਰੋੜ ਰੁਪਏ ਦਾ ਮਾਲੀਆ ਪ੍ਰਾਪਤ ਹੋਇਆ ਹੈ। ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਕੀਤੀ ਹੈ ਕਿ ਦੜਾ ਸੱਟਾ ਚਲਦਾ ਹੈ, ਉਸ ਦੇ ਲਈ ਆਲਰੇਡੀ 71 ਕੇਸ ਜਲੰਧਰ ਵਿੱਚ ਰਜਿਸਟਰਡ ਕੀਤੇ ਜਾ ਚੁੱਕੇ ਹਨ। ਜਿੱਥੇ ਵੀ ਸਾਡੇ ਧਿਆਨ ਵਿੱਚ ਆਉਂਦਾ ਹੈ, ਅਸੀਂ ਰਜਿਸਟਰ ਕਰਦੇ ਹਾਂ। ਆਨਲਾਈਨ ਲਾਟਰੀ ਪੰਜਾਬ ਵਿੱਚ ਬੰਦ ਹੈ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਆਨਲਾਈਨ ਲਾਟਰੀ ਹੁੰਦੀ ਹੈ, ਉਸ ਸਮੇਂ ਇਸ ਤਰ੍ਹਾਂ ਦੇ ਬਹੁਤ ਸਾਰੇ ਗੈਰ-ਕਾਨੂੰਨੀ ਕੰਮ ਹੁੰਦੇ ਹਨ। ਇਹ ਪੇਪਰ ਵਾਲੀ ਲਾਟਰੀ ਹੈ, ਪੇਪਰ ਖਰੀਦਿਆ ਜਾਂਦਾ ਹੈ ਅਤੇ ਪੇਪਰ ਅਧਿਕਾਰਤ ਦੁਕਾਨਾਂ ਤੇ ਵਿਕਦਾ ਹੈ। ਸੋ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ, ਜਦੋਂ ਕੋਈ ਵੀ ਵਿਅਕਤੀ ਕਿਸੇ ਤਰ੍ਹਾਂ ਦਾ ਗੈਰ-ਕਾਨੂੰਨੀ ਕੰਮ ਕਰਦਾ ਹੈ ਤਾਂ ਉਸ ਖਿਲਾਫ ਕਾਰਵਾਈ ਹੁੰਦੀ ਹੈ।

ਦੂਜੀ ਗੱਲ, ਮੈਂ ਹਾਊਸ ਨੂੰ ਦੱਸਣੀ ਚਾਹੁੰਦਾ ਹਾਂ ਕਿ ਪਹਿਲਾਂ ਸ਼ੁਰੂਆਤ ਵਿੱਚ ਜਿਸ ਨੂੰ ਵੀ ਇਹ ਅਲਾਟ ਹੋਇਆ ਸੀ, ਉਹ 65 ਕਰੋੜ ਰੁਪਏ ਦਾ ਅਲਾਟ ਹੋਇਆ ਸੀ ਔਰ ਉਸ ਤੋਂ ਬਾਅਦ ਉਹ ਘਟਾ ਕੇ 35 ਕਰੋੜ ਰੁਪਏ ਲਈ ਉਸੇ ਵਿਅਕਤੀ ਨੂੰ ਅਲਾਟ ਕਰ ਦਿੱਤਾ ਗਿਆ। ਸੋ, ਅਸੀਂ ਇਸ ਦੀ ਜਾਂਚ ਕਰ ਰਹੇ ਹਾਂ ਕਿ ਕੀ-ਕੀ ਕਾਰਨ ਰਹੇ ਹਨ, ਉਸ ਸਮੇਂ ਦੇ ਅਫਸਰ ਜਾਂ ਮੰਤਰੀ ਸਾਹਿਬਾਨ ਨੇ ਇਸ ਵਿੱਚ ਇੰਨਾ ਵੱਡਾ ਰੈਵੇਨਿਊ ਦਾ ਘਾਟਾ ਕਿਉਂ ਪਾਇਆ? ਇਸ ਤੇ ਡਿਪਾਰਟਮੈਂਟ ਵੇਖ ਰਿਹਾ ਹੈ ਅਤੇ ਜੇਕਰ ਕੋਈ ਦੋਸ਼ੀ ਪਾਇਆ ਗਿਆ ਤਾਂ ਉਸ ਖਿਲਾਫ ਕਾਰਵਾਈ ਕਰਾਂਗੇ ਕਿਉਂਕਿ ਇਸ ਵਿੱਚ ਰੈਵੇਨਿਊ ਦਾ ਕਾਫੀ ਵੱਡਾ ਲੱਸ ਹੋਣ ਦਾ ਖਤਰਾ ਹੈ। ਇਸ ਦੀ ਜਾਂਚ ਹੋ ਰਹੀ ਹੈ, ਦੇਖਦੇ ਹਾਂ ਕਿ ਜੇਕਰ ਕੋਈ ਦੋਸ਼ੀ ਪਾਇਆ ਗਿਆ ਤਾਂ ਉਸ ਤੇ ਕਾਰਵਾਈ ਹੋਵੇਗੀ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੇਰਾ ਦੂਜਾ ਸਵਾਲ ਸੀ ਕਿ ਜਿਹੜਾ ਗੈਂਗਸਟਰਸ ਤੇ ਸੱਟੇਬਾਜ਼ਾਂ ਦਾ ਨੈਕਸਸ ਹੈ, ਕੀ ਉਸ ਵਿੱਚ ਵਿੱਤ ਮੰਤਰੀ ਸਾਹਿਬ ਮੁੱਖ ਮੰਤਰੀ ਸਾਹਿਬ ਨਾਲ ਬੈਠ ਕੇ

ਕੋਈ ਇਹੋ ਜਿਹੀ ਪਾਲਿਸੀ ਬਣਾਉਣਗੇ ਕਿ ਇਸ ਨੈੱਕਸਸ ਨੂੰ ਤੋੜਿਆ ਜਾ ਸਕੇ। ਤਿੰਨ ਮਹੀਨਿਆਂ ਵਿੱਚ ਸਿਰਫ 71 ਕੇਸ ਦਰਜ ਹੋਏ ਹਨ ਅਤੇ ਲੋਕਾਂ ਤੋਂ ਜਬਰਨ ਲੱਖਾਂ, ਕਰੋੜਾਂ ਰੁਪਿਆ ਇਕੱਠਾ ਕੀਤਾ ਗਿਆ ਹੈ। ਜੇਕਰ ਇਹ ਹਾਊਸ ਨੂੰ ਆਸਵਾਸ਼ਨ ਦੇ ਦੇਣ ਤਾਂ ਮਿਹਰਬਾਨੀ ਹੋਵੇਗੀ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਅਸੀਂ ਆਲਰੇਡੀ ਸਾਈਬਰ ਸੈੱਲ ਡਿਸਟ੍ਰਿਕਟ ਲੈਵਲ ਤੇ ਇਸਟੈਬਲਿਸ਼ ਕਰਨ ਲਈ 30 ਕਰੋੜ ਰੁਪਏ ਰੱਖ ਦਿੱਤੇ ਹਨ ਕਿਉਂਕਿ ਜਦੋਂ ਕੋਈ ਆਨਲਾਈਨ ਕ੍ਰਾਈਮ ਵਾਲਾ ਫੜਨਾ ਹੈ ਜਾਂ ਜਿਸ ਤਰ੍ਹਾਂ ਕਿਹਾ ਗਿਆ ਕਿ ਮੋਬਾਈਲ ਤੇ ਧਮਕੀਆਂ ਦੇ ਕੇ ਪੈਸੇ ਮੰਗਦੇ ਹਨ ਤਾਂ ਉਸ ਲਈ ਸਾਈਬਰ ਸੈੱਲ ਡਿਸਟ੍ਰਿਕਟ ਲੈਵਲ ਤੇ ਬਣਾ ਦਿੱਤੇ ਗਏ ਹਨ। ਇਸ ਦੇ ਲਈ 30 ਕਰੋੜ ਰੁਪਿਆ ਰਾਖਵਾਂ ਰੱਖ ਦਿੱਤਾ ਗਿਆ ਹੈ।

----

ਗ.ਕੌ./ਬ.ਸ/10.15/30.06.2022

**ਨਿਸ਼ਾਨ ਵਾਲਾ ਪ੍ਰਸ਼ਨ ਨੰ: 49**

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਗਈ ਹੈ।

----

**ਪਿੰਡਾਂ ਵਿੱਚ ਖੇਡਣ ਵਾਸਤੇ ਗਰਾਊਂਡ ਬਣਾਉਣਾ**

*88. **ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਿਨ੍ਹਾਂ ਪਿੰਡਾਂ ਵਿੱਚ ਖੇਡਣ ਵਾਸਤੇ ਗਰਾਊਂਡ ਨਹੀਂ ਹੈ ਅਤੇ ਜਿਨ੍ਹਾਂ ਪਿੰਡਾਂ ਕੋਲ ਪੰਚਾਇਤੀ ਜ਼ਮੀਨ ਨਹੀਂ ਹੈ, ਕੀ ਉਨ੍ਹਾਂ ਪਿੰਡਾਂ ਵਾਸਤੇ ਸਰਕਾਰ ਕੋਈ ਗਰਾਊਂਡ ਬਣਾਉਣ ਦੀ ਤਜਵੀਜ਼ ਤੇ ਵਿਚਾਰ ਕਰੇਗੀ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਸ਼੍ਰੀਮਾਨ ਜੀ, ਪੰਜਾਬ ਰਾਜ ਵਿੱਚ ਜ਼ਿਆਦਾਤਰ ਪਿੰਡਾਂ ਵਿੱਚ ਪੰਚਾਇਤੀ ਜ਼ਮੀਨਾਂ ਉੱਤੇ ਅਤੇ ਸਕੂਲਾਂ/ਖੇਡ ਵਿਭਾਗ ਦੀਆਂ ਗਰਾਊਂਡਾਂ ਖੇਡਣ ਲਈ ਉਪਲਬਧ ਹਨ। ਫਿਰ ਵੀ ਜੇਕਰ ਕਿਸੇ ਪਿੰਡ ਵਿੱਚ ਗਰਾਊਂਡ ਨਹੀਂ ਹੈ ਤਾਂ ਉਸ ਪਿੰਡ ਵਿੱਚ ਜ਼ਮੀਨ ਦੀ ਭਾਲ ਕਰਨ ਉਪਰੰਤ ਖੇਡ ਗਰਾਊਂਡਾਂ ਮਨਰੇਗਾ ਸਕੀਮ ਤਹਿਤ ਬਣਾਉਣ ਦਾ ਉਪਰਾਲਾ ਕੀਤਾ ਜਾ ਸਕਦਾ ਹੈ। ਜਿਸ ਪੰਡ ਵਿੱਚ ਪੰਚਾਇਤੀ ਜ਼ਮੀਨ ਨਹੀਂ ਹੈ, ਉੱਥੇ ਦੇ ਸਕੂਲ ਦੇ ਗਰਾਊਂਡਾਂ ਨੂੰ ਖੇਡਾਂ ਲਈ ਵਰਤਿਆ ਜਾ ਸਕਦਾ ਹੈ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਮਾਨਯੋਗ ਮੰਤਰੀ ਜੀ, ਮਲੇਰਕੋਟਲਾ ਅਤੇ ਅਮਰਗੜ੍ਹ ਵਿਸ਼ੇਸ਼ ਤੌਰ ਤੇ ਨਵਾਬੀ ਇਲਾਕੇ ਸਨ। ਉਨ੍ਹਾਂ ਦੀ ਬਹੁਤ ਵੱਡੀ ਕਹਾਣੀ ਸੀ। ਪਿੰਡ ਬਹੁਤ ਘੱਟ ਸਨ। ਅੰਗਰੇਜ਼ ਗੌਰਮਿੰਟ ਉਨ੍ਹਾਂ ਨੂੰ ਤੋੜਨਾ ਚਾਹੁੰਦੀ ਸੀ। ਉਨ੍ਹਾਂ ਨੇ ਦੋ-ਦੋ ਪਿੰਡਾਂ ਦੇ ਨਾਮ ਰੱਖੇ। ਉਨ੍ਹਾਂ ਪਿੰਡਾਂ ਵਿੱਚ ਕਾਫੀ ਪਾਪੁਲੇਸ਼ਨ ਹੋ ਗਈ। ਉਹ ਮੁਆਵਜ਼ਾ ਵੀ ਵੱਧ ਮੰਗਦੇ ਸਨ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਉੱਥੇ ਕੋਈ ਵੀ ਪੰਚਾਇਤੀ ਜ਼ਮੀਨ ਸਾਂਝੀ ਨਹੀਂ ਛੱਡੀ ਗਈ। ਕਈ ਅਜਿਹੇ ਪਿੰਡ ਹਨ ਜਦੋਂ ਅਸੀਂ ਉੱਥੇ ਵੋਟਾਂ ਵਿੱਚ ਜਾਂਦੇ ਹਾਂ....(ਵਿਘਨ)

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ। ਇੱਕੋ ਸਵਾਲ ਤੇ ਸਾਰਾ ਸਮਾਂ ਨਿਕਲ ਜਾਣਾ ਹੈ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਸਾਡੇ ਨੌਜਵਾਨ ਹੱਥ ਬੰਨ੍ਹ ਕੇ ਸਾਡੇ ਕੋਲ ਖੜ੍ਹਦੇ ਹਨ ਕਿ ਪਿੰਡਾਂ ਵਾਲੇ ਪ੍ਰਾਇਮਰੀ ਸਕੂਲਾਂ ਵਿੱਚ ਗਰਾਊਂਡ ਨਹੀਂ ਹਨ ਅਤੇ ਕੋਈ ਸਰਕਾਰੀ ਜ਼ਮੀਨ ਨਹੀਂ ਹੈ।

**ਮਾਨਯੋਗ ਸਪੀਕਰ:** ਤੁਸੀਂ ਕੀ ਪੁੱਛਣਾ ਚਾਹੁੰਦੇ ਹੋ? ਤੁਸੀਂ ਸਵਾਲ ਪੁੱਛੋ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਸਰ ਉੱਥੇ ਨਾ ਪ੍ਰਾਇਮਰੀ ਸਕੂਲ ਵਿੱਚ ਗਰਾਊਂਡ ਹੈ ਅਤੇ ਨਾ ਹੀ ਹਾਈ ਸਕੂਲ ਵਿੱਚ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਸਕੂਲਾਂ ਵਿੱਚ ਗਰਾਊਂਡਾਂ ਦਾ ਪ੍ਰਬੰਧ ਕਰ ਕੇ ਦੇਵੋਗੇ?

**ਮੰਤਰੀ:** ਸਰ, ਜਿਵੇਂ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਪੰਜਾਬ ਵਿੱਚ ਇਸ ਤਰ੍ਹਾਂ ਦੇ ਬਹੁਤ ਸਾਰੇ ਪਿੰਡ ਹਨ ਜਿੱਥੇ ਨਾ ਤਾਂ ਸਕੂਲਾਂ ਕੋਲ ਗਰਾਊਂਡ ਹਨ ਅਤੇ ਨਾ ਹੀ ਪੰਚਾਇਤੀ ਜ਼ਮੀਨ ਹੈ। ਪੰਚਾਇਤੀ ਮੰਤਰੀ ਜੀ ਕੱਲ੍ਹ ਇੱਕ ਸਵਾਲ ਦਾ ਜਵਾਬ ਦੇ ਰਹੇ ਸਨ। ਇਨ੍ਹਾਂ ਨੇ ਛੱਪੜਾਂ ਲਈ ਵੀ ਕਿਹਾ ਹੈ ਕਿ ਅਸੀਂ ਜ਼ਮੀਨ ਖਰੀਦ ਕੇ ਦੇ ਦੇਵਾਂਗੇ। ਜੇਕਰ ਪੰਚਾਇਤੀ ਮੰਤਰੀ ਗਰਾਊਂਡ ਬਣਾਉਣ ਲਈ ਜ਼ਮੀਨ ਖਰੀਦ ਕੇ ਦੇ ਦੇਣ ਤਾਂ ਅਸੀਂ ਉੱਥੇ ਵੀ ਗਰਾਊਂਡ ਬਣਾ ਦੇਵਾਂਗੇ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਾਡੇ ਵੀ ਕੁਝ ਪਿੰਡਾਂ ਵਿੱਚ ਜਗ੍ਹਾ ਨਹੀਂ ਸੀ, ਪਰ ਅਸੀਂ ਉਥੇ ਗਰਾਊਂਡ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਤਰ੍ਹਾਂ ਦਾ ਤੁਸੀਂ ਵੀ ਕਿਤੇ ਨਾ ਕਿਤੇ ਪ੍ਰਬੰਧ ਕਰ ਸਕਦੇ ਹੋ। ਮੰਤਰੀ ਜੀ ਇਸ ਤੇ ਗੌਰ ਕਰਨਾ । ਇੱਕ ਯੋਧਾ ਪਿੰਡ ਸੀ ਇਹ ਕਾਫੀ ਮਸ਼ਹੂਰ ਪਿੰਡ ਹੈ। ਇੱਕ ਕੁਲਾਰ ਪਿੰਡ ਹੈ। ਉੱਥੇ ਬਹੁਤ ਵੱਡੇ

ਛੱਪੜ ਹਨ। 6-6 ਕਿੱਲਿਆਂ ਵਿੱਚ ਛੱਪੜ ਬਣੇ ਹੋਏ ਸਨ। ਉਸ ਵਿੱਚੋਂ ਤਿੰਨ ਕਿੱਲੇ ਵਿੱਚ ਛੱਪੜ ਰੱਖ ਲਿਆ। ਉਸ ਨੂੰ ਸਾਫ ਵੀ ਕਰ ਦਿੱਤਾ।ਬਾਕੀ ਦੇ ਤਿੰਨ ਕਿੱਲਿਆਂ ਵਿੱਚ ਗਰਾਊਂਡ ਬਣ ਗਏ। ਇਸ ਤਰ੍ਹਾਂ ਅਸੀਂ ਕਾਫੀ ਪਿੰਡਾਂ ਵਿੱਚ ਗਰਾਊਂਡ ਬਣਾਏ ਹਨ। ਛੱਪੜਾਂ ਦਾ ਵੀ ਕੰਮ ਠੀਕ ਚੱਲ ਰਿਹਾ ਹੈ। ਉੱਥੇ ਸਫਾਈ ਕਰਕੇ ਪੋਰਸ਼ਨ ਬਣਾ ਦਿੱਤੇ ਗਏ। ਉੱਥੇ ਗਰਾਊਂਡ ਵੀ ਬਣ ਗਏ। ਜਿਵੇਂ ਕੁਝ ਪਿੰਡਾਂ ਵਿੱਚ ਛੱਪੜਾਂ ਦੀ ਜਗ੍ਹਾ ਜ਼ਿਆਦਾ ਹੈ ਅਤੇ ਉੱਥੇ ਗਰਾਊਂਡ ਨਹੀਂ ਹਨ ਤਾਂ ਅਸੀਂ ਉੱਥੇ ਗਰਾਊਂਡ ਲਈ ਜਗ੍ਹਾ ਕੱਢ ਸਕਦੇ ਹਾਂ।

**ਮਾਨਯੋਗ ਸਪੀਕਰ:** ਵੈਸੇ ਛੱਪੜਾਂ ਦਾ ਲੈਂਡਯੂਜ਼ ਚੇਂਜ ਨਹੀਂ ਕੀਤਾ ਜਾ ਸਕਦਾ।

**ਮੰਤਰੀ:** ਮੈਂਬਰ ਸਾਹਿਬ ਦਾ ਆਈਡੀਆ ਬਿਲਕੁਲ ਠੀਕ ਹੈ। ਕੱਲ੍ਹ ਕਈ ਸਵਾਲ ਅਜਿਹੇ ਵੀ ਆਏ ਸਨ ਕਿ ਕਈ ਪਿੰਡਾਂ ਵਿੱਚ ਛੱਪੜਾਂ ਲਈ ਵੀ ਜ਼ਮੀਨ ਨਹੀਂ ਹੈ। ਉੱਥੇ ਗਰਾਊਂਡ ਲਈ ਕਿਵੇਂ ਪ੍ਰਬੰਧ ਕੀਤੇ ਜਾ ਸਕਦੇ ਹਨ। ਗਰਾਊਂਡ ਬਣਾਉਣ ਲਈ ਪੰਚਾਇਤ ਜਾਂ ਤਾਂ ਜ਼ਮੀਨ ਠੇਕੇ ਤੇ ਲੈ ਸਕਦੀ ਹੈ ਅਤੇ ਉੱਥੇ ਗਰਾਊਂਡ ਬਣਾਉਣ ਲਈ ਕੋਈ ਪ੍ਰਬੰਧ ਹੋ ਸਕਦਾ ਹੈ। ਇਸ ਬਾਰੇ ਪੰਚਾਇਤੀ ਮੰਤਰੀ ਜੀ ਜ਼ਿਆਦਾ ਦੱਸ ਸਕਦੇ ਹਨ। ਜ਼ਮੀਨ ਮੁੱਲ ਖਰੀਦ ਕੇ ਦੇਣ ਤਾਂ ਉੱਥੇ ਗਰਾਊਂਡ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ।।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਜੇਕਰ ਪੰਚਾਇਤਾਂ ਕੋਲ ਜ਼ਮੀਨ ਨਹੀਂ ਹੈ ਤਾਂ ਕਿਸੇ ਵੀ ਤਰੀਕੇ ਨਾਲ ਚਾਹੇ ਜ਼ਮੀਨ ਖਰੀਦ ਕੇ ਗਰਾਊਂਡ ਬਣਾਏ ਜਾਣ। ਪੰਜਾਬ ਦੀ ਨੌਜਵਾਨੀ ਦਿਸ਼ਾਹੀਣ ਹੋ ਰਹੀ ਹੈ ਜਾਂ ਨਸ਼ਿਆਂ ਵੱਲ ਵਧ ਰਹੀ ਹੈ। ਇਸ ਲਈ ਗਰਾਊਂਡਾਂ ਦਾ ਹੋਣਾ ਬਹੁਤ ਜ਼ਰੂਰੀ ਹੈ।

**ਮਾਨਯੋਗ ਸਪੀਕਰ:** ਬੈਠੋ ਜੀ। ਇਸ ਦਾ ਜਵਾਬ ਆ ਗਿਆ ਹੈ।

----

## ਹਲਕਾ ਬਾਘਾਪੁਰਾਣਾ ਦੇ ਪਿੰਡਾਂ ਨੂੰ ਦਿੱਤੀਆਂ ਗਰਾਂਟਾਂ ਦੇ ਵੇਰਵੇ

*318. **ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਬਾਘਾਪੁਰਾਣਾ ਦੇ ਪਿੰਡਾਂ ਵਿੱਚ ਪਿਛਲੀ ਸਰਕਾਰ ਦੁਆਰਾ ਕਿੰਨੀਆਂ ਗਰਾਂਟਾਂ ਦਿੱਤੀਆਂ ਗਈਆਂ ਹਨ ਅਤੇ ਕਿੰਨੀ ਰਾਸ਼ੀ ਬਕਾਇਆ ਹੈ, ਬਕਾਇਆ ਰਾਸ਼ੀ ਕਦੋਂ ਤੱਕ ਜਾਰੀ ਕਰ ਦਿੱਤੀ ਜਾਵੇਗੀ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** ਸ਼੍ਰੀਮਾਨ ਜੀ, ਹਲਕਾ ਬਾਘਾਪੁਰਾਣਾ ਦੇ ਪਿੰਡਾਂ ਨੂੰ ਪਿਛਲੀ ਸਰਕਾਰ ਦੁਆਰਾ ਵੱਖ ਵੱਖ ਸਕੀਮਾਂ ਅਧੀਨ ਕੁੱਲ 71.00 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਸੀ। ਇਨ੍ਹਾਂ ਜਾਰੀ ਕੀਤੀਆਂ ਗਰਾਂਟਾਂ ਵਿੱਚੋਂ ਕੋਈ ਰਾਸ਼ੀ ਬਕਾਇਆ ਨਹੀਂ ਰਹਿੰਦੀ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਮੇਰਾ ਇਹ ਸਵਾਲ ਹੈ ਕਿ ਜਿਹੜੀਆ ਗ੍ਰਾਂਟਾਂ ਦਿੱਤੀਆ ਗਈਆਂ ਸਨ ਉਨ੍ਹਾਂ ਵਿੱਚੋਂ ਕਈ ਕੰਮ ਮੁਕੰਮਲ ਨਹੀਂ ਹੋਏ। ਇੱਕ ਹੋਰ ਪ੍ਰਾਬਲਮ ਆ ਗਈ ਹੈ। ਮੈਂ ਮੰਤਰੀ ਸਾਹਿਬ ਤੋਂ ਉਸ ਗੱਲ ਦਾ ਵੀ ਜਵਾਬ ਲੈਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ BDPO ਆਫਿਸ ਜਾਂਦੇ ਹਾਂ ਤਾਂ ਉਹ ਰਿਕਾਰਡ ਵਿੱਚ ਤਾਂ ਕੰਮ ਮੁਕੰਮਲ ਦਿਖਾ ਦਿੰਦੇ ਹਨ ਪਰ ਜਦੋਂ ਫੀਲਡ ਵਿੱਚ ਜਾਂਦੇ ਹਨ ਤਾਂ ਉਹ ਕੰਮ ਪੂਰੇ ਨਹੀਂ ਹੋਏ ਹੁੰਦੇ। ਕੀ ਜਿਹੜੇ ਇਹੋ ਜਿਹੇ ਕੰਮ ਪੈਂਡਿੰਗ ਹਨ ਉਨ੍ਹਾਂ ਬਾਰੇ ਕੋਈ ਕਾਰਵਾਈ ਕੀਤੀ ਜਾਵੇਗੀ?

ਕ.ਕ/ਰ.ਜ./10.20/30.06.2022

**ਮਾਨਯੋਗ ਸਪੀਕਰ:** ਮੰਤਰੀ ਜੀ, ਜਿਹੜੇ ਕੰਮ ਸਿਰਫ ਕਾਗਜ਼ਾਂ ਵਿੱਚ ਹੀ ਪੂਰੇ ਕੀਤੇ ਗਏ ਹਨ, ਕੀ ਉਸ ਤੇ ਕੋਈ ਕਾਰਵਾਈ ਕਰੋਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਗ੍ਰਾਂਟਾਂ ਪਿਛਲੀਆਂ ਸਰਕਾਰਾਂ ਨੇ ਦਿੱਤੀਆਂ ਸਨ, ਅਸੀਂ ਉਨ੍ਹਾਂ ਸਾਰਿਆਂ ਦੀ ਆਪਣੇ ਤੌਰ ਤੇ ਜਾਂਚ ਕਰ ਰਹੇ ਹਾਂ ਕਿ ਕਿੱਥੇ ਗ੍ਰਾਂਟ ਦਾ ਪੈਸਾ ਲੱਗ ਗਿਆ ਹੈ ਅਤੇ ਕਿੱਥੇ ਰਹਿ ਗਿਆ ਹੈ। ਸਾਡੇ ਕੋਲੋਂ 71 ਕਰੋੜ ਦੀਆਂ ਗ੍ਰਾਂਟਾਂ ਚਲੀਆਂ ਗਈਆਂ ਹਨ। ਜੇ ਮੈਂਬਰ ਸਾਹਿਬ ਨੂੰ ਲੱਗਦਾ ਹੈ ਕਿ ਉੱਥੇ ਕੋਈ ਗੜਬੜ ਹੋਈ ਹੈ ਤਾਂ ਅਸੀਂ ਜ਼ਰੂਰ ਉੱਥੇ ਜਾਂਚ ਕਰਵਾ ਦੇਵਾਂਗੇ। ਜੇ ਪੈਸੇ ਦੀ ਘਾਟ ਕਰਕੇ ਇਨ੍ਹਾਂ ਦੀ ਕੋਈ ਸਕੀਮ ਰੁਕੀ ਹੈ ਤਾਂ ਪੈਸਾ ਉਪਲਬਧ ਕਰਵਾ ਦਿੱਤਾ ਜਾਵੇਗਾ।(ਥੰਪਿੰਗ)।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਰ, ਮੇਰਾ ਇੱਕ ਹੋਰ ਸਵਾਲ ਇਸ ਨਾਲ ਹੀ ਰਿਲੇਟਿਡ ਹੈ। ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਗ੍ਰਾਂਟ ਚੱਲਣ ਤੋਂ ਬਾਅਦ ਵੀ ਕਈ ਕੰਮ ਦੋ-ਦੋ, ਤਿੰਨ-ਤਿੰਨ ਸਾਲ ਤੱਕ ਪੈਂਡਿੰਗ ਪਏ ਰਹਿੰਦੇ ਹਨ। ਆਫਿਸ ਦੇ ਵਿੱਚੋਂ ਬਿਲ ਤਾਂ ਕੱਟ ਕੇ ਦੇ ਦਿੱਤੇ ਜਾਂਦੇ ਹਨ, ਪਰ ਕੰਮ ਨਹੀਂ ਹੁੰਦੇ। ਇੱਕ ਤਾਂ ਮੇਰੇ ਨਾਲ ਇਸ ਤਰ੍ਹਾਂ ਦੀ ਗੱਲ ਹੋ ਗਈ ਕਿ ਮੇਰੇ ਆਪਣੇ ਪਿੰਡ ਦਾ ਕੰਮ ਸੀ। ਕੰਮ ਹੋਇਆ ਨਹੀਂ ਸੀ। ਮੈਂ ਸੈਕਟਰੀ ਤੋਂ ਪੁੱਛਿਆ ਕਿ ਕੰਮ ਕਿਉਂ ਨਹੀਂ ਹੋਇਆ, ਉਹ ਕਹਿੰਦਾ ਕਿ ਸਾਨੂੰ ਪਤਾ ਨਹੀਂ ਸੀ ਕਿ

ਤੁਹਾਡੀ ਸਰਕਾਰ ਆ ਜਾਵੇਗੀ। ਇਸ ਤਰ੍ਹਾਂ ਦਾ ਬਹੁਤ ਕੁੱਝ ਹੋਇਆ ਹੈ। ਮੈਂ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਕਰਦਾ ਹਾਂ ਕਿ ਕਿਰਪਾ ਕਰਕੇ ਜ਼ਰੂਰ ਧਿਆਨ ਦਿੱਤਾ ਜਾਵੇ। ਬਹੁਤ-ਬਹੁਤ ਧੰਨਵਾਦ ਸਰ।

**ਸ਼੍ਰੀ ਬੁੱਧ ਰਾਮ:** ਸਰ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਪੰਚਾਇਤ ਮੰਤਰੀ ਸਾਹਿਬ ਦੇ ਧਿਆਨ ਵਿੱਚ ਇੱਕ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਪੰਚਾਇਤ ਸੈਕਟਰੀ 5-5, 10-10 ਸਾਲ ਇੱਕ ਪਿੰਡ ਵਿੱਚ ਰਹਿੰਦੇ ਸਨ। ਜਿੰਨੀ ਵੀ ਗ੍ਰਾਂਟ ਆਉਂਦੀ ਸੀ ਤਾਂ ਉਹ ਉਨ੍ਹਾਂ ਦੀ ਚੈੱਕ ਬੁੱਕ ਤੇ ਲਿਖਣੀ ਜ਼ਰੂਰੀ ਹੁੰਦੀ ਹੈ ਕਿ ਕਿੰਨੀ ਖਰਚ ਹੋ ਗਈ ਹੈ। ਇਹ ਇੱਕ ਮਹੀਨੇ ਬਾਅਦ ਜਾਂ 31 ਤਰੀਕ ਨੂੰ ਪੂਰੀ ਹੋਣੀ ਚਾਹੀਦੀ ਹੈ। ਏ.ਡੀ.ਸੀ. ਵਿਕਾਸ ਨੇ ਜਦੋਂ ਗੱਲ ਕੀਤੀ ਅਤੇ ਜਦੋਂ ਸੈਕਟਰੀਆਂ ਦੇ ਪਿੰਡ ਬਦਲੇ ਤਾਂ ਪਤਾ ਚੱਲਿਆ ਕਿ ਛੇ-ਛੇ ਮਹੀਨਿਆਂ ਦੇ ਯੂ.ਸੀ. ਪਏ ਹਨ। ਮਤਲਬ ਕਿ ਕਈ ਪਿੰਡਾਂ ਵਿੱਚ ਛੇ-ਛੇ ਮਹੀਨਿਆਂ ਦੀਆਂ ਕੈਸ਼ ਬੁੱਕਾਂ ਲਿਖਣੀਆਂ ਰਹਿੰਦੀਆਂ ਹਨ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਸਬੰਧੀ ਸਖਤ ਲੈਟਰ ਜਾਰੀ ਕੀਤਾ ਜਾਵੇ। ਹਰੇਕ ਪੰਚਾਇਤ ਸੈਕਟਰੀ ਦੀ ਫੰਡਾਂ ਦੀ ਕੈਸ਼ ਬੁੱਕ ਹਰ ਦੋ ਮਹੀਨੇ ਬਾਅਦ ਪੂਰੀ ਕੀਤੀ ਜਾਵੇ। ਸਰ, ਇੱਕ ਗੱਲ ਹੋਰ ਪੰਚਾਇਤ ਸੈਕਟਰੀਆਂ ਦੀ ਬਦਲੀ ਸਾਲ, ਦੋ ਸਾਲ, ਤਿੰਨ ਸਾਲ ਵਾਸਤੇ ਕੰਪਲਸਰੀ ਕਰ ਦਿੱਤੀ ਜਾਵੇ। ਜਦੋਂ ਦੋ ਸਾਲ ਬਾਅਦ ਉਨ੍ਹਾਂ ਦੀ ਬਦਲੀ ਹੋਵੇਗੀ ਤਾਂ ਉਹ ਆਪਣਾ ਖਾਤਾ ਪੂਰਾ ਕਰਕੇ ਜਾਣਗੇ ਇਸ ਨਾਲ ਫਾਇਦਾ ਹੋ ਜਾਵੇਗਾ।

**ਮਾਨਯੋਗ ਸਪੀਕਰ:** ਬੁੱਧ ਰਾਮ ਜੀ ਤੁਹਾਡੀਆਂ ਗੱਲਾਂ ਠੀਕ ਹਨ। ਇਹ question hour ਹੈ। ਜੇ ਆਪਾਂ ਜ਼ਿਆਦਾ ਲੰਬਾ ਖਿੱਚਦੇ ਹਾਂ ਤਾਂ ਫਿਰ ਬਾਕੀ ਪ੍ਰਸ਼ਨ ਰਹਿ ਜਾਂਦੇ ਹਨ।

----

## ਸਰਦੂਲਗੜ੍ਹ ਦੇ ਘੱਗਰ ਦਰਿਆ ਦੇ ਗੰਦੇ ਪਾਣੀ ਦੀ ਸਮੱਸਿਆ

*16. **ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਾਕ ਸਰਦੂਲਗੜ੍ਹ ਵਿੱਚ ਘੱਗਰ ਦਰਿਆ ਵਿੱਚ ਕੈਮੀਕਲ ਅਤੇ ਸੀਵਰੇਜ ਦਾ ਪਾਣੀ ਸਿੱਧਾ ਸੁੱਟਿਆ ਜਾ ਰਿਹਾ ਹੈ ਜਿਸ ਨਾਲ ਪਾਣੀ ਦੂਸ਼ਿਤ ਹੋ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਗੰਦੇ ਪਾਣੀ ਨੂੰ ਰੋਕਣ ਲਈ ਸਰਕਾਰ ਕੀ ਕਦਮ ਚੁੱਕ ਰਹੀ ਹੈ?

**ਉਚੇਰੀ ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਨਹੀਂ ਜੀ, ਹਲਕਾ ਸਰਦੂਲਗੜ੍ਹ ਵਿੱਚ ਕਿਸੇ ਵੀ ਉਦਯੋਗਿਕ ਇਕਾਈ ਵੱਲੋਂ ਆਪਣਾ ਸੋਧਿਆ-ਅਣਸੋਧਿਆ ਪਾਣੀ ਸਿੱਧੇ ਜਾਂ ਅਸਿੱਧੇ ਤੌਰ ਤੇ ਦਰਿਆ ਘੱਗਰ ਵਿੱਚ ਨਹੀਂ ਪਾਇਆ ਜਾਂਦਾ ਹੈ।

ਸਰਦੂਲਗੜ੍ਹ ਕਸਬੇ ਦੇ ਸੀਵਰੇਜ ਦੇ ਪਾਣੀ ਨੂੰ 4 ਐਮ.ਐਲ.ਡੀ. ਸਮਰੱਥਾ ਵੇਸਟ ਸਟੇਬਲਾਈਜ਼ੇਸ਼ਨ ਪੌਂਡ (ਡਬਲਯੂ.ਐਸ.ਪੀ.) ਤਕਨੀਕ ਨਾਲ ਬਣੇ ਟਰੀਟਮੈਂਟ ਪਲਾਂਟ ਵਿੱਚ ਸੋਧਣ ਉਪਰੰਤ ਖੇਤਾਂ ਵਿੱਚ ਸਿੰਚਾਈ ਲਈ ਵਰਤਿਆ ਜਾਂਦਾ ਹੈ ਅਤੇ ਜ਼ਰੂਰਤ ਨਾ ਹੋਣ ਦੇ ਸਮੇਂ ਦੌਰਾਨ ਘੱਗਰ ਦਰਿਆ ਵਿੱਚ ਛੱਡਿਆ ਜਾਂਦਾ ਹੈ।

ਘੱਗਰ ਦਰਿਆ ਵਿੱਚ ਸਿੱਧੇ ਤੌਰ ਤੇ ਪਾਣੀ ਛੱਡਣ ਦਾ ਸਰੋਤ ਜ਼ਰੂਰਤ ਨਾ ਹੋਣ ਦੇ ਸਮੇਂ ਦੌਰਾਨ ਸਰਦੂਲਗੜ੍ਹ ਕਸਬੇ ਦਾ ਸੋਧਿਆ ਹੋਇਆ ਘਰੇਲੂ ਗੰਦਾ ਪਾਣੀ ਅਤੇ ਪਿੰਡ ਭੂੰਦੜ, ਭਗਵਾਨਪੁਰਾ, ਫੂਸ ਮੰਡੀ ਅਤੇ ਰੋੜਕੀ ਆਦਿ ਦਾ ਅਣ-ਸੋਧਿਆ ਗੰਦਾ ਪਾਣੀ ਹੈ।

ਰਾਜ ਸਰਕਾਰ ਵੱਲੋਂ ਘੱਗਰ ਦਰਿਆ ਨੂੰ ਸਾਫ-ਸੁਥਰਾ ਬਣਾਉਣ ਲਈ ਇੱਕ ਵਿਆਪਕ ਕਾਰਜ ਯੋਜਨਾ (Action Plan for Clean River Ghaggar) ਅਤੇ ਜ਼ਿਲ੍ਹਾ ਮਾਨਸਾ ਦਾ ਵਾਤਾਵਰਨ ਪਲਾਨ ਵੀ ਤਿਆਰ ਕੀਤਾ ਹੋਇਆ ਹੈ।

**ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ:** ਸਪੀਕਰ ਸਾਹਿਬ, ਜੋ ਮੇਰਾ ਸਵਾਲ ਸੀ ਉਹ ਸਰਦੂਲਗੜ੍ਹ ਨਾਲ ਰਿਲੇਟਿਡ ਨਹੀਂ ਸੀ। ਸਰਦੂਲਗੜ੍ਹ ਦੇ ਵਿੱਚੋਂ ਤਾਂ ਘੱਗਰ ਦਰਿਆ ਲੰਘਦਾ ਹੈ। ਘੱਗਰ ਦਰਿਆ ਦੇ ਵਿੱਚ ਫੈਕਟਰੀਆਂ ਦਾ ਕੈਮੀਕਲ ਵਾਲਾ ਗੰਦਾ ਪਾਣੀ ਬਹੁਤ ਜ਼ਿਆਦਾ ਸੁੱਟਿਆ ਜਾ ਰਿਹਾ ਹੈ। ਆਸੇ-ਪਾਸੇ ਦੇ ਇਲਾਕਿਆਂ ਵਿੱਚ ਬਦਬੂ ਮਾਰਦੀ ਹੈ। ਇਸ ਇਲਾਕੇ ਦਾ ਧਰਤੀ ਹੇਠਲਾ ਪਾਣੀ ਵੀ ਬਹੁਤ ਜ਼ਿਆਦਾ ਪ੍ਰਦੂਸ਼ਿਤ ਹੋ ਗਿਆ ਹੈ। ਉੱਥੇ ਹੈਪੇਟਾਈਟਸ-ਸੀ, ਕੈਂਸਰ, skin ਦੀਆਂ ਬਿਮਾਰੀਆਂ ਨਾਲ ਲੋਕ ਤ੍ਰਾਹ-ਤ੍ਰਾਹ ਕਰ ਰਹੇ ਹਨ। ਮਾਰਚ, 2021 ਦੇ ਵਿੱਚ NGT ਦੁਆਰਾ ਜਸਟਿਸ ਆਦਰਸ਼ ਕੁਮਾਰ ਗੋਇਲ ਜੀ ਦੀ ਅਗਵਾਈ ਦੇ ਵਿੱਚ ਇੱਕ ਆਰਡਰ ਕੀਤਾ ਗਿਆ ਸੀ, ਕਿ ਹਿਮਾਚਲ ਪ੍ਰਦੇਸ਼, ਹਰਿਆਣਾ, ਪੰਜਾਬ ਤੇ ਯੂ.ਟੀ ਚਾਰੇ ਸਟੇਟਸ ਦੀ ਇੱਕ ਕਮੇਟੀ ਬਣਾਈ ਜਾਵੇ। Pollution Board ਦੀ ਜੁਆਇੰਟ ਕਮੇਟੀ ਨੇ ਇੱਕ ਰਿਪੋਰਟ ਦੇਣੀ ਸੀ ਕਿ ਇਹ ਕੈਮੀਕਲ ਵਾਲਾ ਪਾਣੀ ਕਿੱਥੋਂ-ਕਿੱਥੋਂ ਘੱਗਰ ਦਰਿਆ ਵਿੱਚ ਪਾਇਆ ਜਾ ਰਿਹਾ ਹੈ। ਕਿਹੜੀਆਂ ਫੈਕਟਰੀਆਂ, ਕਿਹੜੇ ਸੀਵਰੇਜ ਸਿਸਟਮ ਦੇ ਵਿੱਚੋਂ ਪਾਣੀ ਸੁੱਟਿਆ ਜਾ ਰਿਹਾ ਹੈ, ਉਸ ਕਮੇਟੀ ਦੀ ਅਜੇ ਤੱਕ ਕੋਈ ਰਿਪੋਰਟ ਨਹੀਂ ਆਈ ਹੈ। ਸਪੀਕਰ ਸਾਹਿਬ, ਤੁਸੀਂ ਵੀ ਵਾਤਾਵਰਨ ਪ੍ਰੇਮੀ ਹੋ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਵਿਧਾਨ ਸਭਾ ਦੀ ਇੱਕ ਕਮੇਟੀ ਬਣਾਈ ਜਾਵੇ। ਅੱਧਾ ਘੱਗਰ ਦਰਿਆ ਪੰਜਾਬ ਦੇ ਵਿੱਚੋਂ ਦੀ ਲੰਘਦਾ ਹੈ। ਕਮੇਟੀ ਰਿਪੋਰਟ ਪੇਸ਼ ਕਰੇ ਕਿ

ਕੈਮੀਕਲ ਵਾਲਾ ਪਾਣੀ ਕਿੱਥੋਂ-ਕਿੱਥੋਂ ਸੁੱਟਿਆ ਜਾ ਰਿਹਾ ਹੈ। ਇਸ ਦੇ ਨਾਲ ਸਾਡਾ ਸਾਰਾ ਪੰਜਾਬ ਮਾਰਿਆ ਜਾ ਰਿਹਾ ਹੈ।

----

## RULING BY THE SPEAKER

**ਮਾਨਯੋਗ ਸਪੀਕਰ:** ਬੈਠੋ ਤੁਹਾਡੀ ਗੱਲ ਆ ਗਈ ਹੈ। ਮੰਤਰੀ ਜੀ, ਮੈਂ ਵੀ 10 ਕੁ ਸਾਲ ਪਹਿਲਾਂ ਚਾਰ-ਪੰਜ ਬੰਦਿਆਂ ਦੀ ਇੱਕ ਟੀਮ ਲੈ ਕੇ ਘੱਗਰ ਦਰਿਆ ਦੇ ਨਾਲ-ਨਾਲ ਗਏ ਸੀ। ਉਸ ਦੇ ਨਾਲ ਦੇ ਪਿੰਡਾਂ ਵਿੱਚ ਵੀ ਇਸ ਦਾ ਮਾੜਾ ਅਸਰ ਹੋਇਆ ਹੈ। ਸੋ, ਜਿਹੜੀ ਆਪਾਂ ਬੁੱਢੇ ਨਾਲੇ ਤੇ ਕਮੇਟੀ ਬਣਾਈ ਹੈ, ਇਸ ਦਾ ਕੰਮ ਵੀ ਆਪਾਂ ਉਸ ਹੀ ਕਮੇਟੀ ਨੂੰ ਦੇ ਦੇਵਾਂਗੇ।

----

## STARRED QUESTIONS AND ANSWERS (*Resumption*)

### ਨਿਸ਼ਾਨ ਵਾਲਾ ਪ੍ਰਸ਼ਨ 16 (ਜਾਰੀ)

ਪ.ਸ਼./ਰ.ਕ./10.25/30.06.2022

**ਮੰਤਰੀ:** ਸਰ ਕਿਉਂਕਿ ਇਹ ਇੱਕ ਬੜਾ ਗੰਭੀਰ ਮੁੱਦਾ ਹੈ, ਜੋ ਕਿ ਵਾਤਾਵਰਣ ਨਾਲ ਵੀ ਅਤੇ ਲੋਕਾਂ ਦੀ ਸਿਹਤ ਨਾਲ ਵੀ ਜੁੜਿਆ ਹੋਇਆ ਹੈ। ਸਰ, ਮੈਂਬਰ ਸਾਹਿਬ ਜੀ ਦਾ ਜਿਹੜਾ ਖਦਸ਼ਾ ਹੈ, ਉਹ ਬਿਲਕੁਲ ਠੀਕ ਹੈ। ਮੈਂ ਇਸ ਗੱਲ ਤੋਂ ਇਨਕਾਰ ਨਹੀਂ ਕਰ ਰਿਹਾ ਕਿ ਇਸ ਦਰਿਆ ਦੇ ਵਿੱਚ ਕੈਮੀਕਲ ਵਾਲਾ ਪਾਣੀ ਨਹੀਂ ਆਉਂਦਾ, ਜ਼ਰੂਰ ਆਉਂਦਾ ਹੈ ਪਰ ਕਿਉਂਕਿ ਇਹ ਦਰਿਆ ਹਿਮਾਚਲ ਅਤੇ ਹਰਿਆਣੇ ਤੋਂ ਹੋ ਕੇ ਆਉਂਦਾ ਹੈ। ਜਿੱਥੇ ਹਿਮਾਚਲ ਦੇ ਵਿੱਚ ਬਹੁਤ ਜ਼ਿਆਦਾ ਇੰਡਸਟਰੀ ਹੈ, ਉਸ ਜਗ੍ਹਾ ਤੋਂ ਵੀ ਇਹ ਦਰਿਆ ਲੰਘ ਕੇ ਆਉਂਦਾ ਹੈ, ਜਿਸ ਕਾਰਨ ਕੈਮੀਕਲਜ਼ ਦੇ ਪ੍ਰਮਾਣੂ ਇਸ ਦਰਿਆ ਦੇ ਵਿੱਚ ਮਿਲ ਜਾਂਦੇ ਹਨ। ਇਹ ਦਰਿਆ ਹਿਮਾਚਲ ਤੋਂ ਬਾਅਦ ਪੰਜਾਬ ਦੇ ਵਿੱਚ ਆਉਂਦਾ ਹੈ ਅਤੇ ਫਿਰ ਹਰਿਆਣੇ ਦੇ ਵਿੱਚ ਚਲਿਆ ਜਾਂਦਾ ਹੈ। ਉੱਥੇ ਜਿਹੜੇ ਕਸਬੇ ਹਨ, ਉਨ੍ਹਾਂ ਦੀ ਵੀ ਇਹ ਸ਼ਿਕਾਇਤ ਹੈ ਕਿ ਇਸ ਦਰਿਆ ਦਾ ਪਾਣੀ ਬਹੁਤ ਹੀ ਗੰਦਾ ਹੈ। ਜਿਹੜੀ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ ਕਿ ਇਸ ਤੇ ਵੀ ਇੱਕ ਕਮੇਟੀ ਗਠਿਤ ਹੋਣੀ ਚਾਹੀਦੀ ਹੈ, ਮੈਂ ਵੀ ਇਸ ਗੱਲ ਨਾਲ ਸਹਿਮਤ ਹਾਂ ਕਿ ਇਸ ਤੇ ਵੀ ਸਰਕਾਰ ਇੱਕ ਕਮੇਟੀ ਗਠਿਤ ਕਰੇ ਤਾਂ ਕਿ ਇਸ ਦੀ ਜਾਂਚ ਕਰਵਾਈ ਜਾ ਸਕੇ।

ਜਿਵੇਂ ਸਪੀਕਰ ਸਾਹਿਬ ਤੁਸੀਂ ਕਿਹਾ ਹੈ ਕਿ ਇੱਕ ਕਮੇਟੀ ਬੁੱਢੇ ਨਾਲੇ ਦੇ ਪਾਣੀ ਦੀ ਜਾਂਚ ਕਰ ਰਹੀ ਹੈ, ਚਾਹੇ ਉਸੇ ਹੀ ਕਮੇਟੀ ਨੂੰ ਇਸ ਦੀ ਜਾਂਚ ਸੌਂਪ ਦਿੱਤੀ ਜਾਵੇ।

**ਮਾਨਯੋਗ ਸਪੀਕਰ**: ਠੀਕ ਹੈ ਜੀ। ਹਾਂ ਜੀ, ਸ਼੍ਰੀ ਬਰਿੰਦਰ ਕੁਮਾਰ ਗੋਇਲ ਜੀ।

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ**: ਸਰ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਇਸ ਵਿਸ਼ੇ ਦੇ ਸਬੰਧ ਵਿੱਚ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਵਿੱਚੋਂ ਘੱਗਰ ਦਰਿਆ 40 ਕਿਲੋਮੀਟਰ ਦੇ ਕਰੀਬ ਲੰਘਦਾ ਹੈ। ਇਸ ਦੀ depth 35 ਫੁੱਟ ਹੈ। ਸਾਰਾ ਸਾਲ ਜ਼ਹਿਰੀਲਾ ਅਤੇ ਦੂਸ਼ਿਤ ਪਾਣੀ ਇਸ ਦੇ ਵਿੱਚੋਂ ਆਉਂਦਾ ਰਹਿੰਦਾ ਹੈ। ਕਿਉਂਜੋ depth 35 ਫੁੱਟ ਹੈ, ਸਾਰਾ ਪਾਣੀ ਰਿਸ-ਰਿਸ ਕੇ ਧਰਤੀ ਤੇ ਜਾ ਰਿਹਾ ਹੈ। ਮੇਰੇ ਹਲਕੇ ਦੇ ਪਿੰਡ ਮੰਡਵੀ, ਚਾਂਦੂਖੇੜੀ, ਅੰਦਾਨਾ ਵਗੈਰਾ ਅੱਠ ਪਿੰਡ ਬਿਲਕੁਲ ਕਿਨਾਰੇ ਤੇ ਵਸੇ ਹੋਏ ਹਨ। ਜਦੋਂ ਹਵਾ ਦਾ ਰੁੱਖ ਬਦਲਦਾ ਹੈ ਤਾਂ ਲੋਕਾਂ ਦਾ ਸਾਹ ਲੈਣਾ ਵੀ ਔਖਾ ਹੋ ਜਾਂਦਾ ਹੈ। ਸਰ, ਮੇਰੀ ਵੀ ਇਹ ਹੀ ਬੇਨਤੀ ਹੈ ਕਿ ਹਾਊਸ ਦੀ ਇੱਕ ਕਮੇਟੀ ਬਣਾ ਦਿੱਤੀ ਜਾਵੇ ਤਾਂ ਜੋ ਜਿਹੜੀ ਗੰਭੀਰ ਬਿਮਾਰੀਆਂ ਇਸ ਤੋਂ ਫੈਲ ਰਹੀ ਹੈ, ਉਸ ਤੋਂ ਨਿਜ਼ਾਤ ਮਿਲ ਸਕੇ।

----

## ਸਮਾਣਾ ਹਲਕੇ ਵਿੱਚ ਪੈਂਦੀਆਂ ਸੜਕਾਂ ਦੀ ਮੁਰੰਮਤ ਕਰਵਾਉਣਾ

*30. **ਸਰਦਾਰ ਚੇਤਨ ਚਿੰਘ ਜੋੜਾਮਾਜਰਾ**: ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਸਮਾਣਾ ਹਲਕੇ ਵਿੱਚ ਪੈਂਦੀਆਂ ਲੋਕ ਨਿਰਮਾਣ ਵਿਭਾਗ ਅਧੀਨ ਸੜਕਾਂ ਦੀ ਮੁਰੰਮਤ/ਨਵੀਨੀਕਰਨ ਦਾ ਕੰਮ ਕਦੋਂ ਕਰਵਾਇਆ ਗਿਆ ਅਤੇ ਕਿੱਥੇ ਕਿੱਥੇ ਅਤੇ ਕਿੰਨੇ ਕਿਲੋਮੀਟਰ ਤੱਕ ਕਰਵਾਇਆ ਗਿਆ;

(ਅ) ਭਾਗ ੳ ਵਿੱਚ ਦਰਸਾਏ ਅਨੁਸਾਰ ਇਨ੍ਹਾਂ ਸੜਕਾਂ ਦੀ ਮੁਰੰਮਤ/ਨਵੀਨੀਕਰਨ ਦਾ ਕੰਮ ਕਦੋਂ ਤੋਂ ਪੈਂਡਿੰਗ ਪਿਆ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕਰਵਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਹਰਭਜਨ ਸਿੰਘ**: (ੳ) ਸਮਾਣੇ ਹਲਕੇ ਅਧੀਨ ਲੋਕ ਨਿਰਮਾਣ ਵਿਭਾਗ ਦੇ ਅਧਿਕਾਰ ਖੇਤਰ ਵਿੱਚ ਪੈਂਦੀਆਂ ਸੜਕਾਂ ਦੀ ਮੁਰੰਮਤ/ਨਵੀਨੀਕਰਨ/ਅਪਗ੍ਰੇਡੇਸ਼ਨ/ਨਵੀਂ ਉਸਾਰੀ ਦਾ ਕੰਮ ਅਨੁਲੱਗ ੳ ਅਨੁਸਾਰ ਮੁਕੰਮਲ ਕਰਵਾਇਆ ਗਿਆ ਹੈ।

(ਅ) ਭਾਗ ਅ ਦਾ ਉੱਤਰ ਅਨੁਲੱਗ ਅ ਤੇ ਨੱਥੀ ਹੈ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ**: ਮਾਨਯੋਗ ਸਪੀਕਰ ਸਾਹਿਬ, ਹਾਲਾਂਕਿ ਸਮਾਣਾ ਹਲਕਾ ਆਪਣੇ ਮੰਡੀਕਰਨ ਬੋਰਡ ਦੇ ਚੇਅਰਮੈਨ ਦੇ ਬੇਟੇ ਦਾ ਹਲਕਾ ਹੈ। ਮੰਤਰੀ ਸਾਹਿਬ ਨੇ ਆਪਣੇ ਜਵਾਬ ਦੇ ਨਾਲ ਅਨੁਲੱਗ ਅ ਦੇ ਵਿੱਚ ਉਨ੍ਹਾਂ ਸੜਕਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਦੀ ਰਿਪੇਅਰ ਪਿਛਲੇ 2 ਸਾਲਾਂ ਦੇ ਵਿੱਚ ਕਰਵਾਈ ਗਈ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੋਕ ਨਿਰਮਾਣ ਵਿਭਾਗ ਵੱਲੋਂ ਜਿਹੜੀਆਂ ਸੜਕਾਂ ਦੀ ਰਿਪੇਅਰ ਕਰਵਾਈ ਜਾਂਦੀ ਹੈ, ਉਸ ਦੀ ਮਿਆਦ ਕਿੰਨੇ ਸਮੇਂ ਦੀ ਹੁੰਦੀ ਹੈ ਤੇ ਇਨ੍ਹਾਂ ਸੜਕਾਂ ਦੇ ਬਣਨ ਉਪਰੰਤ ਚੈੱਕ ਕਰਨ ਦੀ ਜ਼ਿੰਮੇਵਾਰੀ ਕਿਸ ਦੀ ਹੁੰਦੀ ਹੈ?

**ਮੰਤਰੀ**: ਜੋ ਵੀ ਨਵੀਂ ਸੜਕ ਬਣਾਈ ਜਾਂਦੀ ਹੈ, ਉਸ ਦੀ ਮਿਆਦ 5 ਸਾਲ ਦੀ ਹੁੰਦੀ ਹੈ। 5 ਸਾਲ ਦੇ ਬਾਅਦ ਉਸ ਦੀ ਰਿਪੇਅਰ ਕੀਤੀ ਜਾਣੀ ਬਣਦੀ ਹੈ ਪਰ ਉੱਪਰਲੀ ਲੇਅਰ ਪਾਉਣ ਦਾ ਕੰਮ ਇੱਕ ਸਾਲ ਦੇ ਬਾਅਦ ਵੀ ਕੀਤਾ ਜਾ ਸਕਦਾ ਹੈ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ**: ਸਪੀਕਰ ਸਾਹਿਬ, ਕਹਿਣ ਨੂੰ ਸੜਕਾਂ ਰਿਪੇਅਰ ਹੋ ਜਾਂਦੀਆਂ ਹਨ, ਪਰ ਇਹ ਸਮਝ ਤੋਂ ਬਾਹਰ ਹੈ ਕਿ ਇਹ ਰਿਪੇਅਰ ਕਿਹੜੀਆਂ ਹੁੰਦੀਆਂ ਹਨ?

**ਮਾਨਯੋਗ ਸਪੀਕਰ**: ਸਵਾਲ ਪੁੱਛੋ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ**: ਸਰ, ਮੈਂ ਸਵਾਲ ਤੇ ਹੀ ਆ ਰਿਹਾ ਹਾਂ। ਸਰ, ਜਿਹੜੀਆਂ ਸੜਕਾਂ ਦੀ ਰਿਪੇਅਰ ਹੋਏ ਨੂੰ ਦੋ ਸਾਲ ਹੋਏ ਹਨ, ਅੱਜ ਜਾ ਕੇ ਵੇਖ ਲਓ ਕਿ ਜਿਹੜੀ ਚੀਜ਼ਾਂ ਉੱਥੇ ਪਾਈਆਂ ਸਨ, ਉਹ ਲੱਭ ਨਹੀਂ ਰਹੀਆਂ। ਖਾਸ ਕਰਕੇ ਲੜੀ ਨੰ: 5 ਤੇ ਜਿਹੜੀ ਸੜਕ ਦਰਸਾਈ ਗਈ ਹੈ, ਪਟਿਆਲਾ ਤੋਂ ਸਮਾਣਾ ਗੂਹਲਾ ਰੋਡ ਵਾਇਆ ਕਰਹਾਲੀ ਸਾਹਿਬ, ਡਕਾਲਾ, ਪਟਿਆਲਾ, ਇਹ ਸੜਕ ਇਤਿਹਾਸਕ ਗੁਰੂ ਘਰ ਕਰਹਾਲੀ ਸਾਹਿਬ ਨੂੰ ਜਾਂਦੀ ਹੈ। ਇਹ ਸੜਕ ਬਿਲਕੁਲ ਟੁੱਟੀ ਪਈ ਹੈ। ਮੈਨੂੰ ਸੈਂਕੜੇ ਕਾਲਾਂ ਆਉਂਦੀਆਂ ਹਨ ਕਿ ਕਰਹਾਲੀ ਸਾਹਿਬ ਇੱਕ ਇਤਿਹਾਸ ਗੁਰਦੁਆਰਾ ਸਾਹਿਬ ਹੈ, ਉਹ ਸੜਕ ਪਟਿਆਲੇ ਤੋਂ ਕਰਹਾਲੀ ਸਾਹਿਬ ਨੂੰ ਜੁੜਦੀ ਹੈ, ਸਮਾਣੇ ਤੋਂ ਕਰਹਾਲੀ ਸਾਹਿਬ ਨੂੰ ਜੁੜਦੀ ਹੈ, ਉੱਥੇ ਕੋਈ ਇੱਟ-ਪੱਥਰ ਵੀ ਨਹੀਂ ਹੈ। ਕੱਚੇ ਰਸਤੇ ਤੇ ਇਹ ਲੱਭਣਾ ਪੈਂਦਾ ਹੈ ਕਿ ਸੜਕ ਕਿੱਥੇ ਹੈ?

30.6.22/10.30/**ਜਸਪਾਲ/ਮੋਨਿਕਾ**

ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਹ ਜਿਹੜੀ ਭਾਨਰੀ ਰੋਡ ਹੈ ਉਹ ਬਿਲਕੁਲ ਖਸਤਾ ਹਾਲਤ ਵਿੱਚ ਹੈ, ਉਸ ਨੂੰ ਬਣਾਏ ਨੂੰ ਹਾਲੇ 6 ਮਹੀਨੇ ਵੀ ਨਹੀਂ ਹੋਏ, ਉਹ ਟੁੱਟ ਗਈ। ਸਪੀਕਰ ਸਾਹਿਬ, ਮੈਂ ਇਹੀ ਪੁੱਛਣਾ

ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸੜਕਾਂ ਕਹਿ ਦਿੱਤੀਆਂ ਕਿ ਬਣ ਗਈਆਂ, ਇਨ੍ਹਾਂ ਵਿਚ ਸ਼ਾਮਲ ਅਫਸਰਾਂ ਜਾਂ ਠੇਕੇਦਾਰਾਂ ਖਿਲਾਫ ਐਫ.ਆਈ.ਆਰ.ਦਰਜ ਕੀਤੀ ਜਾ ਸਕਦੀ ਹੈ ਜਿਨ੍ਹਾਂ ਨੇ ਸਹੀ ਤਰੀਕੇ ਨਾਲ ਕੰਮ ਨਹੀਂ ਕੀਤਾ।

**ਮਾਨਯੋਗ ਸਪੀਕਰ :** ਘਟੀਆ ਸੜਕਾਂ ਬਣਾਉਣ ਵਾਲਿਆਂ ਦੇ ਖਿਲਾਫ ਕੋਈ ਕਾਰਵਾਈ ਹੋਵੇਗੀ?

**ਮੰਤਰੀ :** ਬਿਲਕੁਲ ਜੀ। ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਕੁਝ ਕੁ ਸੜਕਾਂ ਇਹੋ ਜਿਹੀਆਂ ਬਣੀਆਂ ਹਨ, ਜਿਹੜੀਆਂ ਸਿਰਫ ਕਾਗਜ਼ਾਂ ਦੇ ਵਿੱਚ ਹੀ ਹਨ, ਉਨ੍ਹਾਂ ਤੇ ਬਣਦੀ ਕਾਰਵਾਈ ਕੀਤੀ ਜਾਵੇਗੀ ਤੇ ਨਾਲ ਦੀ ਨਾਲ ਕੁਆਲਿਟੀ ਕੰਟਰੋਲ ਵਿੰਗ ਨੂੰ ਭੇਜ ਕੇ ਉਸ ਦੀ ਕੁਆਲਿਟੀ ਵੀ ਚੈੱਕ ਕਰਵਾਈ ਜਾਵੇਗੀ ਔਰ ਜੋ ਵੀ ਉਸ ਵਾਸਤੇ ਜ਼ਿੰਮੇਵਾਰ ਹੋਣਗੇ, ਉਨ੍ਹਾਂ ਵਿਰੁੱਧ ਐਫ.ਆਈ.ਆਰ. ਵੀ ਦਰਜ ਹੋਵੇਗੀ, ਕਾਨੂੰਨ ਅਨੁਸਾਰ ਬਣਦੀ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਤੁਹਾਡੀਆਂ ਦੋ ਸਪਲੀਮੈਂਟਰੀਆਂ ਹੋ ਗਈਆਂ ਹਨ। ਤੁਸੀਂ ਬੈਠੋ ਜੀ, ਹਾਂ ਜੀ ਸ਼੍ਰੀ ਦਿਨੇਸ਼ ਚੱਢਾ ਜੀ। ਚੇਤਨ ਜੀ, ਇਸ ਤਰ੍ਹਾਂ ਨਹੀਂ ਹੁੰਦਾ। ਤੁਸੀਂ ਪਲੀਜ਼ ਬੈਠੋ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆ ਵੀ ਸੜਕਾਂ ਪੇਂਡੂ ਏਰੀਏ ਵਿਚ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਦੇ ਰਾਹੀਂ ਬਣਦੀਆਂ ਹਨ ਉਨ੍ਹਾਂ ਦਾ ਮੇਂਟੀਨੈਂਸ ਦਾ ਕੰਮ ਠੇਕੇਦਾਰ ਨੂੰ 6 ਸਾਲ ਲਈ ਨਾਲ ਹੀ ਦਿੱਤਾ ਜਾਂਦਾ ਹੈ ਪਰ ਜਿਹੜੀਆਂ ਮੰਡੀ ਬੋਰਡ ਦੇ ਰਾਹੀਂ ਜਾਂ ਪੀ.ਡਬਲਯੂ.ਡੀ. ਰਾਹੀਂ ਪੰਜਾਬ ਵਿਚ ਬਣਾਈਆਂ ਜਾਂਦੀਆਂ ਹਨ, ਉਨ੍ਹਾਂ ਦਾ ਸਿਰਫ ਇਕ ਸਾਲ ਦਾ ਡਿਫੈਕਟ ਲਾਇਬਿਲਟੀ ਪੀਰੀਅਡ ਦਾ ਹੁੰਦਾ ਹੈ ਪਰ ਮੈਂਟੀਨੈਂਸ ਦਾ ਕੰਮ ਨਾਲ ਨਹੀਂ ਦਿੱਤਾ ਜਾਂਦਾ । ਕੀ ਆਉਣ ਵਾਲੇ ਸਮੇਂ ਖਰਾਬ ਸੜਕਾਂ ਹੋਣ ਕਰਕੇ ਜਿਹੜੇ ਸੜਕ ਹਾਦਸੇ ਵਾਪਰ ਰਹੇ ਹਨ, ਉਨ੍ਹਾਂ ਸੜਕ ਹਾਦਸਿਆਂ ਨੂੰ ਰੋਕਣ ਲਈ ਵਿਭਾਗ ਕੋਈ ਇਸ ਪਰਪੋਜ਼ਲ ਤੇ ਵਿਚਾਰ ਕਰ ਰਿਹਾ ਹੈ ਕਿ ਪੰਜਾਬ ਦੇ ਵਿਚ ਵੀ ਮੈਂਟੀਨੈਂਸ ਦਾ ਕੰਮ ਠੇਕੇਦਾਰ ਨੂੰ ਘੱਟੋ ਘੱਟ ਸਮੇਂ ਲਈ ਚਾਰ ਸਾਲ, ਪੰਜ ਸਾਲ ਜਾਂ ਛੇ ਸਾਲ ਲਈ ਨਾਲ ਹੀ ਲਗਦਾ ਦਿੱਤਾ ਜਾਵੇ ਤਾਂਕਿ ਉਸ ਦੀ ਜ਼ਿੰਮੇਵਾਰੀ ਹੋਵੇ ਕਿ ਉਤਨੀ ਟਾਈਮ ਤੱਕ ਸੜਕ ਨੂੰ ਬਚਾਉਣਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਧੰਨਵਾਦ ਜੀ। ਆਨਰੇਬਲ ਮਨਿਸਟਰ ਸਾਹਿਬ ਜਵਾਬ ਦੇ ਰਹੇ ਸੀ ਕਿ ਜਿਸ ਦੇ ਵਿਚ ਕੁਝ ਸੜਕਾਂ ਤਾਂ ਇਹੋ ਜਿਹੀਆਂ ਹਨ ਜਿਹੜੀਆਂ ਕਾਗਜ਼ਾਂ ਤੇ ਬਣੀਆਂ ਹੀ ਨਹੀਂ

ਪਰ ਅਗਲਾ ਨਾਲ ਹੀ ਜਵਾਬ ਇਹ ਵੀ ਇਨ੍ਹਾਂ ਨੇ ਦਿੱਤਾ ਹੈ ਕਿ ਇਸ ਦਾ ਕੁਆਲਿਟੀ ਕੰਟਰੋਲ ਵੀ ਕਰਵਾਇਆ ਜਾਵੇ। ਜਿਹੜੀ ਸੜਕ ਕਾਗਜ਼ਾਂ ਉਤੇ ਆਨ ਗਰਾਊਂਡ ਹੀ ਹੈ ਨਹੀਂ ਉਸ ਦਾ ਕੁਆਲਿਈ ਕੰਟਰੋਲ ਕੀ ਕਰਵਾਇਆ ਜਾਵੇਗਾ?

**ਮਾਨਯੋਗ ਸਪੀਕਰ:** ਠੀਕ ਹੈ । ਨਹੀਂ ਉਨ੍ਹਾਂ ਨੇ ਇਹ ਨਹੀਂ ਕਿਹਾ। ਤੁਸੀਂ ਬੈਠੋ। ਆਪਾਂ ਕਿਸੇ ਡਿਬੇਟ ਵਿਚ ਨਹੀਂ ਪੈਣਾ। ਤੁਸੀਂ ਬੈਠੋ।

**ਮੰਤਰੀ:** ਸਪੀਕਰ ਸਾਹਿਬ, ਮੈਂ ਇਹ ਜਵਾਬ ਦਿੱਤਾ ਸੀ ਤੇ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਕੁਝ ਸੜਕਾਂ ਕਾਗਜ਼ਾਂ ਦੇ ਵਿਚ ਬਣਦੀਆਂ ਹਨ ਜਾਂ ਉਹ ਵਿਖਦੀਆਂ ਹੀ ਨਹੀਂ, ਰੋਡ ਉਤੇ ਹੈ ਨਹੀਂ, ਘਟੀਆ ਕੁਆਲਿਟੀ ਦੀਆਂ ਹਨ। ਜਿਹੜੀਆਂ ਘਟੀਆ ਕੁਆਲਿਟੀ ਦੀਆਂ ਸੜਕਾਂ ਹਨ ਉਨ੍ਹਾਂ ਦੀ ਕੁਆਲਿਟੀ ਕੰਟਰੋਲ ਦੀ ਚੈਕਿੰਗ ਹੋਵੇਗੀ ਐਂਰ ਜਿਹੜੀਆਂ ਬਣੀਆਂ ਹੀ ਨਹੀਂ ਹਨ, ਉਨ੍ਹਾਂ ਦੇ ਉਤੇ ਬਣਦੀ ਕਾਨੂੰਨੀ ਕਾਰਵਾਈ ਅਨੁਸਾਰ ਐਫ.ਆਈ.ਆਰ. ਲਾਜ ਕੀਤੀ ਜਾਵੇਗੀ।

----

### ਹਲਕਾ ਭੁਲੱਥ ਦੇ ਸੰਤ ਪ੍ਰੇਮ ਸਿੰਘ ਕਰਮਸਰ ਖਾਲਸਾ ਕਾਲਜ ਬੇਗੋਵਾਲ ਨੂੰ ਟੇਕ ਓਵਰ ਕਰਨਾ

*176. **ਸਰਦਾਰ ਸੁਖਪਾਲ ਸਿੰਘ ਖਹਿਰਾ:** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਭੁਲੱਥ ਦੇ ਸੰਤ ਪ੍ਰੇਮ ਸਿੰਘ ਕਰਮਸਰ ਖਾਲਸਾ ਕਾਲਜ ਬੇਗੋਵਾਲ ਨੂੰ ਟੇਕ ਓਵਰ ਕਰਨ ਦੀ ਪ੍ਰਕਿਰਿਆ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾ ਤਾਂ ਉਸ ਦੇ ਕੇ ਵੀ ਵੇਰਵੇ ਹਨ ਅਤੇ ਇਸ ਪ੍ਰਕਿਰਿਆ ਨੂੰ ਕਦੋਂ ਤੱਕ ਮੁਕੰਮਲ ਕਰ ਲਿਆ ਜਾਵੇਗਾ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਹਾਂ ਜੀ। ਹਲਕਾ ਭੁਲੱਥ ਦੇ ਪ੍ਰੇਮ ਸਿੰਘ ਕਰਮਸਰ ਖਾਲਸਾ ਕਾਲਜ ਬੇਗੋਵਾਲ ਨੂੰ ਟੇਕ ਓਵਰ ਕਰਨ ਸਬੰਧੀ ਵਿੱਤ ਵਿਭਾਗ ਤੋਂ ਪ੍ਰਵਾਨਗੀ ਪ੍ਰਾਪਤ ਕਰਨ ਲਈ ਮਾਮਲਾ ਵਿਚਾਰ ਅਧੀਨ ਹੈ। ਵਿੱਤ ਵਿਭਾਗ ਦੀ ਪ੍ਰਵਾਨਗੀ ਪ੍ਰਾਪਤ ਹੋਣ ਤੇ ਮਾਨਯੋਗ ਮੰਤਰੀ ਮੰਡਲ ਦੀ ਪ੍ਰਵਾਨਗੀ ਪ੍ਰਾਪਤ ਕਰਨ ਉਪਰੰਤ ਕਾਲਜ ਨੂੰ ਟੇਕ ਓਵਰ ਕਰ ਲਿਆ ਜਾਵੇਗਾ। ਇਸ ਦੀ ਫਾਈਲ ਵਿੱਤ ਵਿਭਾਗ ਨੂੰ ਭੇਜ ਦਿੱਤੀ ਗਈ ਹੈ। ਵਿੱਤ ਵਿਭਾਗ ਦੀ ਮਨਜ਼ੂਰੀ ਆਉਣ ਤੋਂ ਬਾਅਦ ਮੰਤਰੀ ਮੰਡਲ ਦੀ ਪ੍ਰਵਾਨਗੀ ਤੋਂ ਬਾਅਦ ਟੇਕ ਓਵਰ ਕਰ ਲਿਆ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਹ ਜਿਹੜਾ ਸੰਤ ਪ੍ਰੇਮ ਸਿੰਘ ਕਰਮਸਰ ਕਾਲਜ ਹੈ, ਇਹ ਸੰਤ ਪ੍ਰੇਮ ਸਿੰਘ ਜੀ ਦੇ ਨਾਂ ਤੇ ਸਥਾਪਿਤ ਹੋਇਆ ਹੈ, ਉਨ੍ਹਾਂ ਦੀ ਯਾਦ ਦੇ ਵਿਚ ਹੋਇਆ ਹੈ। ਸੰਤ ਬਾਬਾ ਪ੍ਰੇਮ ਸਿੰਘ ਲੁਭਾਣਾ ਬਰਾਦਰੀ ਜਿਸ ਨੂੰ ਆਪਾਂ ਬੈਕਵਰਡ ਕਲਾਸ ਡੈਜ਼ੀਗਨੇਟ ਕੀਤਾ ਹੈ, ਉਨ੍ਹਾਂ ਦੇ ਬਹੁਤ ਸਿਰਕੱਢ ਆਗੂ ਸੀ, ਸਿਆਸੀ ਵੀ ਸੀ, ਧਾਰਮਿਕ ਵੀ ਸੀ, ਸਮਾਜਿਕ ਵੀ ਸੀ, ਉਹ ਜੁਆਇੰਟ ਪੰਜਾਬ ਦੇ ਵਿਚ ਐਮ.ਐਲ.ਏ. ਵੀ ਰਹੇ ਹੈ। ਉਨ੍ਹਾਂ ਨੇ ਅੱਛੇ ਇੰਸਟੀਚਿਊਸ਼ਨਜ਼ ਸਾਡੇ ਹਲਕੇ ਦੇ ਵਿੱਚ ਐਜੂਕੇਸ਼ਨ ਦੇ ਖੜ੍ਹੇ ਕੀਤੇ ਸੀ, ਇਹ ਜਿਹੜਾ ਇੰਸਟੀਚਿਊਸ਼ਨ ਹੈ, ਇਹ ਫੁੱਲ ਫਲੈਜਡ ਹੈ, ਇਸ ਬਾਰੇ ਤੁਸੀਂ ਉਸ ਦਿਨ ਜ਼ਿਕਰ ਕਰ ਰਹੇ ਸੀ ਕਿ ਆਪਣੇ ਕੋਲ ਟੀਚਰਜ਼ ਦੀ ਘਾਟ ਹੈ, ਇਥੇ ਟੀਚਰਜ਼ ਵੀ ਪੂਰੇ ਹਨ, ਸਟੂਡੈਂਟਸ ਵੀ ਪੂਰੇ ਹਨ, ਇਹ ਸਰਕਾਰ ਦੇ ਵਾਸਤੇ ਘੱਟੋ ਘੱਟ 50 ਕਰੋੜ ਰੁਪਏ ਦਾ asset ਬਣ ਸਕਦਾ ਹੈ, ਕੋਈ ਲਾਇਬਿਲਟੀ ਨਹੀਂ ਹੈ। ਸਪੀਕਰ ਸਾਹਿਬ, ਇਸ ਕਾਲਜ ਵਿਚ ਆਡੋਟੋਰੀਅਮ ਬਿਹਤਰਹੀਨ, ਸਟੇਡੀਅਮ, ਸਾਰੀਆਂ ਲੈਬਜ਼ ਤੇ ਸਾਰਾ ਕੁਝ ਅੱਪ ਟੂ ਡੇਟ ਹੈ । ਇਸ ਵਿਚ ਸਿਰਫ ਪ੍ਰਾਬਲਮ ਇਹ ਹੈ ਕਿ ਜਿਹੜੀ ਮੈਨੇਜਮੈਂਟ ਹੈ ਉਨ੍ਹਾਂ ਦੇ ਕੋਲ ਜਿਹੜਾ 5 ਪ੍ਰਤੀਸ਼ਤ ਆਪਾਂ ਗਰਾਂਟ ਇੰਨ ਏਡ ਦੇਣੀ ਹੈ, 95 ਪ੍ਰਤੀਸ਼ਤ ਤਾਂ ਸਰਕਾਰ ਉਸ ਉਤੇ ਖਰਚ ਰਹੀ ਹੈ, ਸਿਰਫ 5 ਪ੍ਰਤੀਸ਼ਤ ਜਿਹੜਾ ਦੇਣਾ ਹੈ, ਉਹ ਵੀ ਨਹੀਂ ਦੇ ਪਾ ਰਹੇ ਕਿਉਂਕਿ ਪੇਅ ਕਮਿਸ਼ਨ ਦੀ ਰਿਪੋਰਟ ਲਾਗੂ ਹੋਣ ਨਾਲ ਸਟਾਫ ਤੇ ਦੂਜਿਆਂ ਦੀਆਂ ਤਨਖਾਹਾਂ ਬਹੁਤ ਵਧੀਆਂ ਹਨ ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਕੋਈ ਸਵਾਲ ਹੈ ਤਾਂ ਪੁੱਛ ਲਵੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਟ੍ਰਿਬਿਊਟ ਹੋਵੇਗਾ ਜਿਨ੍ਹਾਂ ਨੇ ਏਡਾ ਵੱਡਾ ਯੋਗਦਾਨ ਪਾਇਆ, ਉਨ੍ਹਾਂ ਦੇ ਪਾਰਟੀਸ਼ਨ ਦੇ ਵਿੱਚ ਉਧਰ ਪਾਕਿਸਤਾਨ ਵਿਚ ਬੜੇ ਲੋਕ eminent ਸਨ, ਇਧਰ ਆਏ ਤਾਂ ਉਨ੍ਹਾਂ ਨੇ ਬਹੁਤ ਸਾਰੀ ਸੈਟਲਮੈਂਟਸ ਕਰਵਾਈ। ਇਹ ਉਨ੍ਹਾਂ ਨੂੰ ਟ੍ਰਿਬਿਊਟ ਹੋਵੇਗਾ, ਅਗਰ ਸਰਕਾਰ ਉਨ੍ਹਾਂ ਦੇ ਨਾਂ ਦੇ ਉਤੇ ਇਸ ਕਾਲਜ ਨੂੰ ਟੇਕ ਓਵਰ ਕਰੇਗੀ।

**ਮਾਨਯੋਗ ਸਪੀਕਰ:** ਉਹ ਤਾਂ ਮੰਤਰੀ ਜੀ ਜਵਾਬ ਦੇ ਚੁੱਕੇ ਹਨ।

ਬ.ਕ./ਐਮ./30.6.22/10.35

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਪਹਿਲਾਂ ਹੀ ਕਹਿ ਚੁੱਕਿਆ ਹਾਂ ਕਿ ਮਿਤੀ 30.5.2022 ਨੂੰ ਇਸ ਨੂੰ ਟੇਕਓਵਰ ਕਰਨ ਲਈ ਵਿੱਤ ਵਿਭਾਗ ਨੂੰ ਭੇਜ ਚੁੱਕੇ ਹਾਂ। ਸਰ, ਸਿਰਫ ਇਸੇ ਨੂੰ ਨਹੀਂ, ਕਾਲਜ ਕੋਈ ਵੀ ਹੈ, ਜਿੱਥੇ ਬੱਚੇ ਪੜ੍ਹਦੇ ਹਨ ਸਾਡੇ ਲਈ ਸਾਰੇ ਹੀ ਪੰਜਾਬ ਦੇ ਕਾਲਜ ਜ਼ਰੂਰੀ ਹਨ। ਅਸੀਂ ਤਿੰਨ ਕਾਲਜ ਦਾ

ਨਾਂ, ਜਿਨ੍ਹਾਂ ਵਿੱਚ ਪਬਲਿਕ ਕਾਲਜ, ਸਮਾਣਾ; ਬੀ.ਡੀ ਆਰੀਆ ਕਾਲਜ, ਜਲੰਧਰ; ਗੁਰੂ ਤੇਗ ਬਹਾਦਰ ਕਾਲਜ, ਭਵਾਨੀਗੜ੍ਹ ਅਤੇ ਚੌਥਾ ਮੈਂਬਰ ਸਾਹਿਬ ਵਾਲਾ ਕਾਲਜ ਟੇਕਓਵਰ ਕਰ ਰਹੇ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਫਾਈਲ ਕਾਫੀ ਦੇਰ ਤੋਂ ਚੱਲੀ ਹੋਈ ਹੈ। ਜੇ ਇਹ ਇਸ ਬਾਰੇ ਟਾਈਮ ਫ੍ਰੇਮ ਫਿਕਸ ਕਰ ਦੇਣ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਤੁਸੀਂ ਇਸ ਨੂੰ ਸਮਾਂ ਬੱਧ ਕਰ ਦਿਓਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕਾਫੀ ਦੇਰ ਦੀ ਗੱਲ ਕਰ ਰਹੇ ਹਨ, ਸਾਡੇ ਤੋਂ ਪਹਿਲਾਂ ਇਨ੍ਹਾਂ ਦੀ ਸਰਕਾਰ ਸੀ। ਸਰ, ਮੇਰੇ ਕੋਲ ਡਿਪਾਰਟਮੈਂਟ ਆਏ ਨੂੰ ਸਿਰਫ ਤਿੰਨ ਮਹੀਨੇ ਹੋਏ ਹਨ ਅਤੇ 30.5.2022 ਨੂੰ ਸਾਡੇ ਵੱਲੋਂ ਫਾਈਲ ਜਾ ਚੁੱਕੀ ਹੈ।(ਥੰਪਿੰਗ)

**ਮਾਨਯੋਗ ਸਪੀਕਰ** : ਇਸ ਨੂੰ ਕਦੋਂ ਤੱਕ ਕਰਵਾ ਦਿਓਗੇ?

**ਮੰਤਰੀ** : ਸਰ, ਵਿੱਤ ਮੰਤਰੀ ਸਾਹਿਬ ਇੱਥੇ ਨਹੀਂ ਹਨ। ਮੈਂ ਦੁਬਾਰਾ ਉਨ੍ਹਾਂ ਨਾਲ ਗੱਲ ਕਰ ਲਵਾਂਗਾ ਅਤੇ ਇਸ ਨੂੰ ਜਲਦੀ ਹੀ ਕਰਵਾ ਦੇਵਾਂਗੇ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਤੁਸੀਂ ਆਪ ਮੰਤਰੀ ਜੀ ਨੂੰ ਮਿਲ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰਾ ਮਾਈਕ ਆਨ ਕਰ ਦਿਓ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਭਾਸ਼ਣ ਦੇਣ ਦਾ ਸਮਾਂ ਨਹੀਂ ਹੈ। ਜੇਕਰ ਕੁਐਸਚਨ ਹੈ ਤਾਂ ਪੁੱਛ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਕੁਐਸਚਨ ਹੀ ਪੁੱਛੇ ਹਨ ਜੀ।

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਨੂੰ ਰਿੜਕੀ ਜਾਂਦੇ ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੀ ਸੰਤ ਪ੍ਰੇਮ ਸਿੰਘ ਬਾਰੇ ਸਦਨ ਵਿੱਚ ਗੱਲ ਕਰਨੀ ਗਲਤ ਹੈ? ਕੀ ਮਹਾਂਪੁਰਸ਼ਾਂ ਬਾਰੇ ਗੱਲ ਕਰਨੀ ਗਲਤ ਹੈ?

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਇਸ ਤਰ੍ਹਾਂ ਨਹੀਂ ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, don't try to gag me.

**Mr. Speaker :** I am not gagging you. We are wasting the precious time of the other Members (ਵਿਘਨ, ਸ਼ੋਰ)

-----

### ਸ਼ਾਮਲਾਟ ਜ਼ਮੀਨਾਂ ਤੇ ਬਣੇ ਘਰ ਉੱਥੇ ਰਹਿ ਰਹੇ ਲੋਕਾਂ ਦੇ ਨਾਂ ਕਰਨ ਦੀ ਪਾਲਿਸੀ ਬਣਾਉਣਾ

*226. **ਸਰਦਾਰ ਹਰਮੀਤ ਸਿੰਘ ਪਠਾਨਮਾਜਰਾ** : ਕੀ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਅੰਦਰ ਜਿਨ੍ਹਾਂ ਲੋਕਾਂ ਨੇ ਪਿੰਡਾਂ ਦੇ ਛੱਪੜਾਂ ਤੇ, ਸ਼ਾਮਲਾਟ ਜ਼ਮੀਨਾਂ ਉੱਤੇ ਪਿਛਲੇ 50-50 ਸਾਲਾਂ ਤੋਂ ਘਰ ਬਣਾਏ ਹੋਏ ਹਨ, ਉਨ੍ਹਾਂ ਨੂੰ ਡੀ.ਸੀ. ਰੇਟਾਂ ਉਤੇ ਉਨ੍ਹਾਂ ਦੇ ਨਾਂ ਕਰਨ ਬਾਰੇ ਕੋਈ ਪਾਲਿਸੀ ਤਿਆਰ ਕਰ ਰਹੀ ਹੈ; ਜੇਕਰ ਹਾਂ ਤਾਂ ਵੇਰਵੇ ਦਿੱਤੇ ਜਾਣ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ** : ਸ਼੍ਰੀਮਾਨ ਜੀ, ਜੀ ਨਹੀਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਹੀ ਆਪਸ ਵਿਚ ਬਹਿਸ ਰਹੇ ਸਨ।)

**ਮਾਨਯੋਗ ਸਪੀਕਰ** : ਇੱਥੇ ਰਨਿੰਗ ਕੁਮੈਂਟਰੀ ਨਾ ਕੀਤੀ ਜਾਵੇ। ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਮਾਨਯੋਗ ਮੈਂਬਰਾਂ ਨੂੰ ਬੇਨਤੀ ਹੈ ਕਿ ਉਹ ਕੁਐਸਚਨ ਆਵਰ ਨੂੰ ਠੀਕ ਤਰੀਕੇ ਨਾਲ ਚੱਲਣ ਦੇਣ।(ਵਿਘਨ...) ਖਹਿਰਾ ਸਾਹਿਬ, ਤੁਸੀਂ ਉਮਰ ਵਿੱਚ ਵੱਡੇ ਹੋ।

**ਸਰਦਾਰ ਹਰਮੀਤ ਸਿੰਘ ਪਠਾਨਮਾਜਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ 50-50 ਸਾਲਾਂ ਤੋਂ ਛੱਪੜਾਂ ਜਾਂ ਸ਼ਾਮਲਾਟਾਂ ਦੀਆਂ ਜ਼ਮੀਨਾਂ ਵਿੱਚ ਬੈਠੇ ਹਨ, ਸਾਡੇ ਇਕ ਪਿੰਡ ਰੋੜਜਗੀਰ ਪੈਂਦਾ ਹੈ ਜਿਸ ਦੀ ਅਬਾਦੀ 12 ਕਿੱਲੇ ਹੈ ਅਤੇ ਛੱਪੜ 17 ਕਿੱਲੇ ਹੈ। ਉਸ ਵਿੱਚ ਘੱਟੋ ਘੱਟ 150 ਘਰ ਬਣਿਆ ਹੋਇਆ ਹੈ। ਪਿੱਛੇ ਜਿਹੇ ਵੀ ਆਰਡਰ ਆਇਆ ਸੀ ਕਿ ਉਨ੍ਹਾਂ ਨੂੰ ਉਜਾੜ ਦਿੱਤਾ ਜਾਵੇ। ਮੰਤਰੀ ਸਾਹਿਬ ਦੱਸਣ ਕਿ ਜੇਕਰ ਉਨ੍ਹਾਂ ਲੋਕਾਂ ਤੋਂ ਡੀ.ਸੀ ਰੇਟਾਂ ਤੇ ਪੈਸੇ ਭਰਵਾ ਲਏ ਜਾਣ ਤਾਂ ਕਿ ਉਨ੍ਹਾਂ ਦੇ ਘਰ ਵੀ ਬਣੇ ਰਹਿਣ ਅਤੇ ਜਿਹੜੀਆਂ ਸ਼ਾਮਲਾਟ ਜ਼ਮੀਨਾਂ ਸਰਕਾਰ ਦੇ under ਲਿਆਂਦੀਆਂ ਹਨ, ਉਨ੍ਹਾਂ ਤੇ ਜਿਹੜੇ ਘਰ ਬਣੇ ਹਨ, ਕੀ ਉਨ੍ਹਾਂ ਨੂੰ ਡੀ.ਸੀ ਰੇਟਾਂ ਤੇ ਪੱਕੇ ਕਰ ਦਿੱਤਾ ਜਾਵੇਗਾ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਬਾਰੇ ਅਸੀਂ ਹਾਲੇ ਤੱਕ ਕੋਈ ਪਾਲਿਸੀ ਨਹੀਂ ਬਣਾਈ ਪਰ ਇਸ ਤੇ ਵਿਚਾਰ ਕਰ ਰਹੇ ਹਾਂ। ਸੁਪਰੀਮ ਕੋਰਟ ਨੇ ਵੀ ਇਸ ਸਬੰਧੀ ਫੈਸਲੇ ਦਿੱਤੇ ਹਨ ਕਿ ਛੱਪੜ ਲੋਕਾਂ ਤੋਂ ਖਾਲੀ ਕਰਵਾਏ ਜਾਣ। ਜਿਸ ਤਰ੍ਹਾਂ ਮੈਂਬਰ ਸਾਹਿਬ ਨੇ

ਦੱਸਿਆ ਹੈ ਅਤੇ ਸਭ ਨੂੰ ਪਤਾ ਹੈ ਕਿ ਬਹੁਤ ਸਾਰੇ ਲੋਕਾਂ ਨੇ ਪਿੰਡਾਂ ਵਿੱਚ ਨਜਾਇਜ਼ ਕਬਜ਼ੇ ਕੀਤੇ ਹੋਏ ਹਨ। ਗਰੀਬ ਲੋਕਾਂ ਨੇ ਘਰ ਬਣਾਏ ਹੋਏ ਹਨ ਅਤੇ ਵੱਡਿਆਂ ਬੰਦਿਆਂ ਨੇ ਹਵੇਲੀਆਂ ਬਣਾਈਆਂ ਹੋਈਆਂ ਹਨ। ਉਨ੍ਹਾਂ ਨੂੰ ਛੁਡਵਾਉਣ ਲਈ ਅਸੀਂ ਆਪਣੇ ਡਿਪਾਰਟਮੈਂਟ ਵਿੱਚ ਇਕ ਪਾਲਿਸੀ ਤਿਆਰ ਕਰ ਰਹੇ ਹਾਂ ਕਿ ਕਿਸ ਪ੍ਰਕਾਰ ਇਨ੍ਹਾਂ ਨੂੰ ਲੋਕਾਂ ਤੋਂ ਛੁਡਵਾਉਣਾ ਹੈ ਜਾਂ ਲੋਕ ਇਸ ਦੀ ਕੀਮਤ ਅਦਾ ਕਰਨ।

**ਸਰਦਾਰ ਹਰਮੀਤ ਸਿੰਘ ਪਠਾਨਮਾਜਰਾ** : ਸਰ, ਜਿਵੇਂ ਕਈ ਲੋਕ ਜਾਂ ਚੰਗੇ ਪਰਿਵਾਰ ਤਬਾਦਲਾ ਕਰਨ ਨੂੰ ਤਿਆਰ ਹਨ। ਕੀ ਛੱਪੜ ਦੀ ਜ਼ਮੀਨ ਨਾਲ ਤਬਾਦਲਾ ਕੀਤਾ ਜਾ ਸਕਦਾ ਹੈ? ਇਸ ਪ੍ਰਕਾਰ ਰੈਵੇਨਿਊ ਵੀ ਇਕੱਠਾ ਹੋ ਸਕਦਾ ਹੈ ਅਤੇ ਮੇਰਾ ਖਿਆਲ ਹੈ ਕਿ ਪੰਜਾਬ ਵਿੱਚ 35% ਲੋਕ ਛੱਪੜਾਂ ਜਾਂ ਸ਼ਾਮਲਾਟ ਜ਼ਮੀਨਾਂ ਤੇ ਵਸੇ ਹੋਏ ਹਨ। ਇਸ ਨਾਲ ਰੈਵੇਨਿਊ ਇਕੱਠਾ ਹੋ ਸਕਦਾ ਹੈ। ਇਸ ਵਾਸਤੇ ਜ਼ਰੂਰ ਕੋਈ ਪਾਲਿਸੀ ਬਣਾਈ ਜਾਵੇ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ** : ਸਪੀਕਰ ਸਾਹਿਬ, ਮੇਰਾ ਇਸ ਦੇ ਨਾਲ ਲਗਦਾ ਹੀ ਸਵਾਲ ਹੈ। ਸ਼ਾਮਲਾਟ ਜ਼ਮੀਨਾਂ ਜਾਂ ਛੱਪੜਾਂ ਤੋਂ ਇਲਾਵਾ ਦਰਿਆ ਦੇ ਕੰਢੇ ਕੰਢੇ ਸੈਂਕੜੇ ਏਕੜ ਜ਼ਮੀਨਾਂ ਨੂੰ ਅਬਾਦ ਕਰਕੇ ਜਿਹੜੇ ਲੋਕ ਬੈਠੇ ਹਨ, ਉਨ੍ਹਾਂ ਲੋਕਾਂ ਦੇ ਘਰ ਬਣੇ ਹੋਏ ਹਨ।

30.6.2022 KK, SJ 10.40

In fact, ਪਿੰਡਾਂ ਦੇ ਪਿੰਡ ਜਿਹੜੇ ਹਨ, ਉਹ ਪੰਚਾਇਤੀ ਜ਼ਮੀਨਾਂ ਵਿੱਚ ਬਣੇ ਹੋਏ ਹਨ। ਆਉਣ ਵਾਲੇ ਸਮੇਂ ਵਿੱਚ ਉਨ੍ਹਾਂ ਦੇ ਸਿਰ ਤੇ ਬੜੀ ਵੱਡੀ ਤਲਵਾਰ ਲਟਕੀ ਹੋਈ ਹੈ ਅਤੇ ਉਹ ਬੜੇ ਹੀ ਦਹਿਸ਼ਤ ਦੇ ਸਾਏ ਹੇਠ ਜੀਅ ਰਹੇ ਹਨ। ਕੀ ਉਨ੍ਹਾਂ ਵਾਸਤੇ ਵੀ ਆਉਣ ਵਾਲੇ ਸਮੇਂ ਵਿੱਚ ਕੋਈ ਪ੍ਰੋਵੀਜ਼ਨ ਹੋਵੇਗੀ, ਜਿਹੜੇ ਪਿੰਡਾਂ ਦੇ ਪਿੰਡਾਂ ਨੂੰ ਨੋਟਿਸ ਜਾਰੀ ਹੋਏ ਹੋਏ ਹਨ, ਕੀ ਉਨ੍ਹਾਂ ਨੂੰ ਕੋਈ ਰਾਹਤ ਮਿਲੇਗੀ ਜਾਂ ਕੀ ਉਨ੍ਹਾਂ ਨੂੰ ਸਬੰਧਿਤ ਜ਼ਮੀਨ/ਜਗ੍ਹਾ ਕੁਲੈਕਟਰ ਰੇਟਾਂ ਤੇ ਅਲਾਟ ਕੀਤੀ ਜਾਵੇਗੀ?

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਇਹ ਤਲਵਾਰ ਹਟਾਉਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਪੰਜਾਬ ਵਿੱਚ ਕਿਸੇ ਵੀ ਗਰੀਬ ਦਾ ਘਰ ਨਹੀਂ ਢਾਹੇਗੀ। (ਥੰਪਿੰਗ) ਸੀ.ਐਮ. ਸਾਹਿਬ ਆਪ ਵੀ ਇੱਥੇ ਵਿਸ਼ਵਾਸ ਦਿਵਾ ਚੁੱਕੇ ਹਨ। ਸਾਡਾ ਕੋਈ ਇਸ ਤਰ੍ਹਾਂ ਦਾ ਪ੍ਰੋਗਰਾਮ ਨਹੀਂ। ਸਗੋਂ ਜਿਹੜੇ ਬੰਦਿਆਂ ਨੇ ਜ਼ਮੀਨਾਂ ਆਬਾਦ ਕੀਤੀਆਂ ਹਨ ਜਾਂ ਬਣਾਈਆਂ ਹਨ, ਉਨ੍ਹਾਂ ਨੂੰ ਮਾਲਕੀ ਦੇ ਹੱਕ ਕਿਵੇਂ ਦੇਣੇ ਹਨ, ਇਸ ਬਾਰੇ ਸਾਡਾ ਮਹਿਕਮਾ ਇੱਕ ਪਾਲਿਸੀ ਤਿਆਰ ਕਰ ਰਿਹਾ ਹੈ। (ਥੰਪਿੰਗ) ਇਸ ਕਰਕੇ ਪੂਰੇ

ਪੰਜਾਬ ਦੇ ਵਿੱਚ ਕਿਸੇ ਨੂੰ ਵੀ ਘਬਰਾਉਣ ਦੀ ਲੋੜ ਨਹੀਂ। ਛੱਪੜਾਂ ਦੇ ਬਾਰੇ ਇਨ੍ਹਾਂ ਦਾ ਸਵਾਲ ਸੀ। ਮੈਂ ਇੱਕ ਗੱਲ ਕਹਿਣ ਤੋਂ ਰਹਿ ਗਿਆ ਸੀ ਕਿ ਗਰੀਬਾਂ ਲਈ ਵੱਖਰੀ ਪਾਲਿਸੀ ਹੋਵੇਗੀ ਅਤੇ ਅਮੀਰਾਂ ਲਈ ਵੱਖਰੀ ਪਾਲਿਸੀ ਹੋਵੇਗੀ, ਇਹ ਤੁਸੀਂ ਨੋਟ ਰੱਖਿਓ।

----

## ਤਪਾ ਮੰਡੀ ਵਿਖੇ ਬੱਸ ਸਟੈਂਡ ਚਾਲੂ ਕਰਨਾ

*329 **ਸਰਦਾਰ ਲਾਭ ਸਿੰਘ ਉਗੋਕੇ:** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਭਦੌੜ ਦੇ ਕਸਬਾ ਤਪਾ ਮੰਡੀ ਵਿਖੇ ਬੱਸ ਸਟੈਂਡ ਜੋ ਕਿ ਲਗਭਗ 6 ਸਾਲ ਪਹਿਲਾਂ ਬਣ ਕੇ ਤਿਆਰ ਹੋ ਚੁੱਕਿਆ ਹੈ ਪਰ ਉਸ ਨੂੰ ਹਾਲੇ ਤੱਕ ਸ਼ੁਰੂ ਨਹੀਂ ਕੀਤਾ ਗਿਆ; ਜੇਕਰ ਅਜਿਹਾ ਹੋਵੇ ਤਾਂ ਇਸ ਬੱਸ ਸਟੈਂਡ ਨੂੰ ਕਦੋਂ ਤੱਕ ਸ਼ੁਰੂ ਕੀਤਾ ਜਾਵੇਗਾ?

**ਸਰਦਾਰ ਲਾਲਜੀਤ ਸਿੰਘ ਭੁੱਲਰ:** ਹਲਕਾ ਭਦੌੜ ਦੇ ਕਸਬਾ ਤਪਾ ਮੰਡੀ ਵਿਖੇ ਬਣੇ ਬੱਸ ਸਟੈਂਡ ਨੂੰ ਨਗਰ ਕੌਂਸਲ, ਤਪਾ ਵੱਲੋਂ ਮਿਤੀ 27.06.2022 ਨੂੰ ਖੋਲ ਦਿੱਤਾ ਗਿਆ ਹੈ। ਇਸ ਬੱਸ ਸਟੈਂਡ ਤੋਂ ਬੱਸ ਸਰਵਿਸ ਸ਼ੁਰੂ ਕਰ ਦਿੱਤੀ ਗਈ ਹੈ।

**ਮਾਨਯੋਗ ਸਪੀਕਰ:** ਤੁਹਾਡਾ ਆਂਸਰ ਤਾਂ ਚਲਾ ਗਿਆ। ਆਪਾਂ ਸਪਲੀਮੈਂਟਰੀ ਲੈ ਲੈਂਦੇ ਹਾਂ।

**ਸਰਦਾਰ ਲਾਭ ਸਿੰਘ ਉਗੋਕੇ:** ਸਪੀਕਰ ਸਾਹਿਬ, ਲਗਾਤਾਰ 6 ਸਾਲ ਤੋਂ ਬੰਦ ਪਏ ਇਸ ਬੱਸ ਅੱਡੇ ਨੂੰ ਚਲਾਉਣ ਲਈ ਮੈਂ ਪੰਜਾਬ ਸਰਕਾਰ ਦਾ ਔਰ ਟਰਾਂਸਪੋਰਟ ਮੰਤਰੀ ਜੀ ਦਾ ਤਹਿ ਦਿਲੋਂ ਬਹੁਤ ਧੰਨਵਾਦ ਕਰਦਾ ਹਾਂ ਪਰ ਇਸ ਦੇ ਨਾਲ-ਨਾਲ ਮੇਰੇ ਹਲਕੇ ਭਦੌੜ ਦਾ ਜਿਹੜਾ ਪਿੰਡ ਭਦੌੜ ਹੈ, ਉਸ ਵਿੱਚ ਇਸ ਇਲੈੱਕਸ਼ਨ ਤੋਂ ਪਹਿਲਾਂ ਪੰਜਾਬ ਦੇ ਸਾਬਕਾ ਟਰਾਂਸਪੋਰਟ ਮੰਤਰੀ ਉਥੇ ਜਾ ਕੇ ਉਸ ਬੱਸ ਅੱਡੇ ਨੂੰ ਢਹਿ-ਢੇਰੀ ਕਰਵਾ ਆਏ ਸੀ ਕਿਉਂਕਿ ਉਨ੍ਹਾਂ ਦੇ ਸਾਬਕਾ ਮੁੱਖ ਮੰਤਰੀ ਉਥੋਂ ਇਲੈੱਕਸ਼ਨ ਲੜ ਰਹੇ ਸੀ। ਇਹ ਬੜੇ ਤੇਜ਼ ਤਰੀਕੇ ਨਾਲ ਇਨ੍ਹਾਂ ਨੇ ਬੁਲਡੋਜ਼ਰ ਲੈ ਕੇ ਸਾਰਾ ਬੱਸ ਅੱਡਾ ਢਹਾ ਦਿੱਤਾ...

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਲਾਭ ਸਿੰਘ ਉਗੋਕੇ:** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਹੁਣ ਵਾਲੀਆਂ ਇਲੈੱਕਸ਼ਨ ਤੋਂ ਚਾਰ ਦਿਨ ਪਹਿਲਾਂ ਉਥੇ ਜਾ ਕੇ ਝੂਠ ਬੋਲ ਕੇ ਆਏ ਹਨ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਜਿਹੜੀ ਹੈ, ਉਹ ਪੈਸੇ ਨਹੀਂ ਦੇ ਰਹੀ।

**ਮਾਨਯੋਗ ਸਪੀਕਰ:** ਬੈਠੋ ਜੀ। ਤੁਸੀਂ ਮੰਤਰੀ ਜੀ ਤੋਂ ਸਵਾਲ ਪੁੱਛ ਸਕਦੇ ਹੋ।

**ਸਰਦਾਰ ਲਾਭ ਸਿੰਘ ਉਗੋਕੇ:** ਸਪੀਕਰ ਸਾਹਿਬ, ਮੈਂ ਸਵਾਲ ਤੇ ਹੀ ਆ ਰਿਹਾ ਹਾਂ। ਮੈਂ ਮਾਨਯੋਗ ਟਰਾਂਸਪੋਰਟ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੁਆਰਾ ਢਹਿ-ਢੇਰੀ ਕੀਤੇ ਬੱਸ ਅੱਡੇ ਲਈ ਗਰਾਂਟ ਕਦੋਂ ਤੱਕ ਜਾਰੀ ਕਰ ਦਿੱਤੀ ਜਾਵੇਗੀ ਤਾਂ ਕਿ ਭਦੌੜ ਦਾ ਜਿਹੜਾ....

**ਮਾਨਯੋਗ ਸਪੀਕਰ:** ਬੈਠੋ ਜੀ। ਇਸ ਵਾਸਤੇ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਰਜਨੀਸ਼ ਕੁਮਾਰ ਦਹੀਯਾ:** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਹਲਕਾ ਫਿਰੋਜ਼ਪੁਰ ਦਿਹਾਤੀ ਤੋਂ ਇਸ ਸਦਨ ਵਿੱਚ ਪਹੁੰਚਿਆ ਹਾਂ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸ਼੍ਰੀ ਰਜਨੀਸ਼ ਕੁਮਾਰ ਦਹੀਯਾ:** ਸਰ, ਮੈਂ ਸਵਾਲ ਤੇ ਹੀ ਆ ਰਿਹਾ ਹਾਂ। ਸਰਕਾਰਾਂ ਬਹੁਤ ਵੱਡੇ ਬਜਟ ਖਰਚ ਕਰਕੇ ਬਹੁਤ ਜ਼ਿਆਦਾ ਪੈਸਾ ਖਰਚ ਕੇ ਬੱਸ ਅੱਡੇ ਬਣਾਉਂਦੀਆਂ ਹਨ ਪਰ ਬੱਸਾਂ ਜਿਹੜੀਆਂ ਹਨ, ਉਹ ਬੱਸ ਅੱਡੇ ਤੱਕ ਨਹੀਂ ਪਹੁੰਚ ਪਾਉਂਦੀਆਂ। ਕਈ ਇਸ ਤਰ੍ਹਾਂ ਦੇ ਬੱਸ ਅੱਡੇ ਹਨ ਜਿਹੜੇ ਕਿ ਵਿਰਾਨ ਜਗ੍ਹਾ ਦੇ ਵਿੱਚ ਬਣੇ ਹੋਏ ਹਨ ਔਰ ਸਰਕਾਰਾਂ ਦੁਆਰਾ ਉਥੇ ਪੈਸਾ ਖਰਚ ਕੀਤਾ ਗਿਆ ਹੈ। ਮੇਰੇ ਆਪਣੇ ਹਲਕੇ ਤਲਵੰਡੀ ਭਾਈ ਵਿੱਚ ਬੱਸ ਅੱਡਾ ਬਣਿਆ ਸੀ ਜੋ ਕਿ 14-15 ਸਾਲ ਤੱਕ ਬੰਦ ਰਿਹਾ। ਸਰਕਾਰ ਬਣਨ ਤੋਂ ਬਾਅਦ ਮੈਂ ਕੋਸ਼ਿਸ਼ ਕੀਤੀ ਔਰ ਉਥੇ ਬੱਸਾਂ ਚਾਲੂ ਹੋਈਆਂ ਲੇਕਿਨ ਉਥੇ ਸਿਰਫ ਤੇ ਸਿਰਫ ਸਰਕਾਰੀ ਬੱਸਾਂ ਹੀ ਜਾ ਰਹੀਆਂ ਹਨ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹਾਂਗਾ ਕਿ ਕੀ ਉਹ ਪ੍ਰਾਈਵੇਟ ਬੱਸਾਂ ਵਾਲੇ ਜਿਹੜੇ ਸਿਰਫ ਹਾਈਵੇਅ ਤੇ ਖੜ੍ਹ ਕੇ ਉਥੋਂ ਹੀ ਸਵਾਰੀਆਂ ਚੁੱਕ ਕੇ ਲੈ ਜਾਂਦੇ ਹਨ। ਕੀ ਮੰਤਰੀ ਜੀ ਪ੍ਰਾਈਵੇਟ ਬੱਸਾਂ ਨੂੰ ਬੱਸ ਅੱਡੇ ਦੇ ਅੰਦਰ ਜਾਣ ਸਬੰਧੀ ਕੋਈ ਦਿਸ਼ਾ ਨਿਰਦੇਸ਼ ਜਾਰੀ ਕਰਨਗੇ?

**ਮਾਨਯੋਗ ਸਪੀਕਰ:** ਇਸ ਵਾਸਤੇ ਵੱਖਰਾ ਸਵਾਲ ਬਣਦਾ ਹੈ ਜੀ। ਤੁਸੀਂ ਬੈਠੋ। ਤੁਸੀਂ ਮੰਤਰੀ ਜੀ ਨਾਲ ਮਿਲ ਕੇ ਗੱਲ ਕਰ ਲੈਣਾ।

----

## ਹਲਕਾ ਦਸੂਹਾ ਨੂੰ ਜ਼ਿਲ੍ਹਾ ਬਣਾਉਣਾ

*38 **ਸਰਦਾਰ ਕਰਮਬੀਰ ਸਿੰਘ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਹੁਸ਼ਿਆਰਪੁਰ ਦੇ ਵਿਧਾਨ ਸਭਾ ਹਲਕਾ ਦਸੂਹਾ ਨੂੰ ਇਤਿਹਾਸਕ ਪਾਂਡਵ ਸਰੋਵਰ ਦੇ ਨਾਮ ਨਾਲ ਜਾਣਨ ਅਤੇ ਬਹੁਤ ਪੁਰਾਣਾ ਕਸਬਾ ਹੋਣ ਕਾਰਨ ਜ਼ਿਲ੍ਹਾ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ):** ਮਾਨਯੋਗ ਸਪੀਕਰ ਸਾਹਿਬ, ਇਸ ਦਾ ਜਿਹੜਾ ਜਵਾਬ ਹੈ, ਉਹ 'ਨਾਂਹ' ਵਿੱਚ ਹੈ। ਅਜੇ ਤੱਕ ਕੋਈ ਇਸ ਤਰ੍ਹਾਂ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਕਰਮਬੀਰ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਸਿਰਫ ਇੱਕ ਮਿੰਟ ਦਾ ਸਮਾਂ ਲੈਣਾ ਹੈ । ਕਈ ਵਾਰ ਸਾਡੇ ਇਲਾਕੇ ਵਿੱਚੋਂ ਐਮ.ਐਲ.ਏ. ਬਣ ਕੇ ਆਉਣ ਵਾਲੇ ਸਿਰਫ ਜ਼ਿਲ੍ਹਾ ਬਣਾਉਣ ਦੀ ਮੰਗ ਕਰਕੇ ਵੋਟਾਂ ਮੰਗਦੇ ਰਹੇ ਹਨ। ਸਾਡਾ ਜਿਹੜਾ ਹਲਕਾ ਦਸੂਹਾ ਹੈ, ਉਸ ਦੇ ਨਾਲ ਮੁਕੇਰੀਆਂ ਅਤੇ ਟਾਂਡਾ ਹਲਕਾ ਵੀ ਲਗਦਾ ਹੈ, ਇਹ ਪਾਂਡਵਾ ਦਾ ਅਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਧਰਤੀ ਹੈ। ਇਸ ਵਿੱਚ ਤਿੰਨਾਂ ਹਲਕਿਆਂ ਦੇ 750 ਪਿੰਡ ਹਨ। ਇਸ ਵਿੱਚ ਪੰਜ ਨਗਰ ਕੌਂਸਲਾਂ, ਦੋ ਅਦਾਲਤਾਂ ਅਤੇ ਤਿੰਨ ਸਬ ਡਵੀਜ਼ਨਾਂ ਇਸ ਵਿੱਚ ਪੈਂਦੀਆਂ ਹਨ।

30.06.2022/10.45/ਹਰਪ੍ਰੀਤ ਸਿੰਘ/ਸ਼ੁਭਮ ਜੈਨ

ਜੇਕਰ ਕੋਈ ਕੰਮ ਕਰਵਾਉਣ ਲਈ ਤਲਵਾੜੇ ਤੋਂ ਹੁਸ਼ਿਆਰਪੁਰ ਜਾਣਾ ਹੋਵੇ ਤਾਂ ਲਗਭਗ 100 ਕਿਲੋਮੀਟਰ ਦਾ ਸਫਰ ਤੈਅ ਕਰਨਾ ਪੈਂਦਾ ਹੈ। ਮੁਕੇਰੀਆਂ ਤੋਂ ਮਾਨਸਰ, ਜੋ ਕਿ ਪਠਾਨਕੋਟ ਦੇ ਕੋਲ ਪੈ ਜਾਂਦਾ ਹੈ, ਜੇਕਰ ਉੱਥੇ ਜਾਣਾ ਹੋਵੇ ਤਾਂ 70 ਕਿਲੋਮੀਟਰ ਪੈ ਜਾਂਦਾ ਹੈ। ਸੋ, ਮੇਰੀ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਹੈ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਕਰੋ।

**ਸਰਦਾਰ ਕਰਮਬੀਰ ਸਿੰਘ:** ਮੇਰਾ ਸਵਾਲ ਹੈ ਕਿ ਕੀ ਇਸ ਨੂੰ ਜ਼ਿਲਾ ਬਣਾਉਣ ਵਾਸਤੇ ਵਿਚਾਰ ਕੀਤਾ ਜਾ ਸਕਦਾ ਹੈ? ਇੱਥੇ ਟਾਂਡਾ ਅਤੇ ਮੁਕੇਰੀਆਂ ਹਲਕੇ ਦੇ ਐਮ.ਐਲ.ਏ. ਸਾਹਿਬ ਵੀ ਬੈਠੇ ਹਨ, ਉਹ ਵੀ ਮੇਰੀ ਗੱਲ ਦੀ ਤਾਈਦ ਕਰਨਗੇ।

----

## ਹਲਕਾ ਖਡੂਰ ਸਾਹਿਬ ਦੇ ਹਸਪਤਾਲ ਵਿਚ ਡਾਕਟਰਾਂ ਦੀ ਘਾਟ ਪੂਰੀ ਕਰਨਾ

*229 **ਸਰਦਾਰ ਮਨਜਿੰਦਰ ਸਿੰਘ ਲਾਲਪੁਰਾ:** ਕੀ ਮੁੱਖ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ ਕਿ ਹਲਕਾ ਖਡੂਰ ਸਾਹਿਬ ਦੇ ਸਰਕਾਰੀ ਹਸਪਤਾਲ ਵਿਚ ਜੋ ਡਾਕਟਰਾਂ ਦੀ ਘਾਟ ਹੈ ਉਸਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ:** ਮੁੱਖ ਮੰਤਰੀ ਜੀ ਦਾ ਜਵਾਬ ਸਿੱਖਿਆ ਮੰਤਰੀ ਜੀ ਦੇਣਗੇ।

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਹਲਕਾ ਖਡੂਰ ਸਾਹਿਬ ਦੀਆਂ ਸਿਹਤ ਸੰਸਥਾਵਾਂ ਵਿਖੇ ਮੈਡੀਕਲ ਅਫਸਰਾਂ ਦੀਆਂ ਕੁੱਲ 26 ਅਸਾਮੀਆਂ ਮੰਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿਚੋਂ 16 ਅਸਾਮੀਆਂ ਭਰੀਆਂ ਅਤੇ 10 ਅਸਾਮੀਆਂ ਖਾਲੀ ਹਨ। ਖਾਲੀ ਅਸਾਮੀਆਂ ਨੂੰ ਭਰਨ ਲਈ ਪ੍ਰਕਿਰਿਆ ਸ਼ੁਰੂ ਕੀਤੀ ਜਾ ਚੁੱਕੀ ਹੈ।

**ਸਰਦਾਰ ਮਨਜਿੰਦਰ ਸਿੰਘ ਲਾਲਪੁਰਾ:** ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ। ਇਨ੍ਹਾਂ ਨੇ ਕਿਹਾ ਖਾਲੀ ਅਸਾਮੀਆਂ ਭਰਨ ਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਗਈ ਹੈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਅਸਾਮੀਆਂ ਨੂੰ ਜਲਦੀ ਭਰ ਦਿੱਤਾ ਜਾਵੇ ਕਿਉਂਕਿ ਲੋਕਾਂ ਨੂੰ ਬਹੁਤ ਮੁਸ਼ਕਲਾਂ ਆ ਰਹੀਆਂ ਹਨ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਇਨ੍ਹਾਂ ਅਸਾਮੀਆਂ ਨੂੰ ਜਲਦੀ ਭਰ ਦਿਓਂਗੇ? ਇਸ ਨੂੰ ਸਮਾਂਬੱਧ ਕਰੋਗੇ?

**ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਵਿਭਾਗ ਵੱਲੋਂ ਆਲਰੇਡੀ 185 ਮੈਡੀਕਲ ਅਫਸਰ ਅਤੇ 636 ਮੈਡੀਕਲ ਅਫਸਰ (ਸਪੈਸ਼ਲਿਸਟ) ਭਰਨ ਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਗਈ ਹੈ ਅਤੇ ਜਿਵੇਂ ਹੀ ਇਹ ਰਿਕਰੂਟਮੈਂਟ ਮੁਕੰਮਲ ਹੋ ਜਾਂਦੀ ਹੈ ਤਾਂ ਇਨ੍ਹਾਂ ਦੇ ਹਲਕੇ ਵਿਚ ਡਾਕਟਰ ਪਹੁੰਚ ਜਾਣਗੇ।

**ਸਰਦਾਰ ਮਨਜਿੰਦਰ ਸਿੰਘ ਲਾਲਪੁਰਾ:** ਧੰਨਵਾਦ ਜੀ।

**ਡਾਕਟਰ ਕਸ਼ਮੀਰ ਸਿੰਘ ਸੋਹਲ:** ਸਪੀਕਰ ਸਾਹਿਬ, ਡਾਕਟਰਾਂ ਦੀ ਘਾਟ ਸਿਰਫ ਖਡੂਰ ਸਾਹਿਬ ਵਿਚ ਹੀ ਨਹੀਂ ਬਲਕਿ ਮੇਰੇ ਹਲਕੇ ਤਰਨਤਾਰਨ ਵਿਚ ਵੀ ਹੈ। ਇਹ ਸਮੁੱਚੇ ਪੰਜਾਬ ਵਿਚ ਹੀ ਡਾਕਟਰਾਂ ਦੀ ਘਾਟ ਹੈ। ਕੀ ਮੰਤਰੀ ਜੀ ਦੱਸਣਗੇ ਕਿ ਪੰਜਾਬ ਵਿਚ ਡਾਕਟਰਾਂ ਦੀ ਘਾਟ ਪੂਰੀ ਕਰਨ ਵਾਸਤੇ ਡਾਕਟਰਾਂ ਦੀ ਭਰਤੀ ਕਦੋਂ ਕੀਤੀ ਜਾਵੇਗੀ?

**ਮਾਨਯੋਗ ਸਪੀਕਰ:** ਵੈਸੇ ਤਾਂ ਇਹ ਵੱਖਰਾ ਸਵਾਲ ਬਣਦਾ ਹੈ ।

**ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ ਕਿ ਤਕਰੀਬਨ 825 ਡਾਕਟਰ ਭਰਤੀ ਕਰ ਰਹੇ ਹਾਂ, ਉਹ ਸਿਰਫ ਖਡੂਰ ਸਾਹਿਬ ਵਿਖੇ ਨਹੀਂ ਜਾਣੇ, ਉਹ ਸਾਰੇ ਪੰਜਾਬ ਵਿਚ ਜਾਣਗੇ।

----

## ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਸੜਕ ਬਣਾਉਣ ਲਈ ਸੜਕ ਦੀ ਚੌੜਾਈ ਦੀ ਸ਼ਰਤ ਘੱਟ ਕਰਨਾ

***267. ਸ਼੍ਰੀ ਦਿਨੇਸ਼ ਚੱਢਾ:** ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਕੇਂਦਰ ਸਰਕਾਰ ਵੱਲੋਂ ਬਣਾਈਆਂ ਜਾਣ ਵਾਲੀਆਂ ਸੜਕਾਂ ਦੀ ਚੌੜਾਈ 8.5 ਮੀਟਰ ਲਾਜ਼ਮੀ ਹੈ, ਜਦਕਿ ਰੋਪੜ ਜ਼ਿਲ੍ਹੇ ਅਤੇ ਹੋਰ ਨੀਮ ਪਹਾੜੀ ਖੇਤਰਾਂ ਵਿਚ ਇਸ ਸਕੀਮ ਦਾ ਲਾਭ ਨਹੀਂ ਮਿਲ ਰਿਹਾ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਸੜਕਾਂ ਦੀ ਚੌੜਾਈ ਦੀ ਸ਼ਰਤ ਘਟਾਉਣ ਲਈ ਕੇਂਦਰ ਸਰਕਾਰ ਨਾਲ ਅਜਿਹਾ ਮਾਮਲਾ ਟੇਕ-ਅੱਪ ਕਰੇਗੀ ਤਾਂ ਜੋ ਇਨ੍ਹਾਂ ਖੇਤਰਾਂ ਵਿਚ ਇਸ ਯੋਜਨਾ ਦਾ ਲਾਭ ਮਿਲ ਸਕੇ?

**ਸਰਦਾਰ ਹਰਭਜਨ ਸਿੰਘ:** ਨਹੀਂ ਜੀ। ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੀਆਂ ਗਾਈਡਲਾਈਨਜ਼ ਅਨੁਸਾਰ ਸੜਕ ਨੂੰ ਅੱਪਗ੍ਰੇਡ ਕਰਨ ਲਈ ਘੱਟੋ-ਘੱਟ 8.5 ਮੀਟਰ ਨਹੀਂ ਬਲਕਿ 10 ਮੀਟਰ ਚੌੜਾਈ ਲੋੜੀਂਦੀ ਹੈ। ਇਸ ਲੈਂਡ ਵਿਡਥ (Right of Way) ਦੇ ਨਾਰਮਜ਼ ਨੂੰ 10.00 ਮੀਟਰ ਤੋਂ 8.38 ਮੀਟਰ ਤੱਕ ਛੋਟ ਦੇਣ ਲਈ ਇਹ ਮਾਮਲਾ ਰਾਜ ਸਰਕਾਰ ਦੁਆਰਾ ਪਹਿਲਾਂ ਹੀ ਮਿਤੀ 25.08.2015 ਅਤੇ ਮਿਤੀ 24.03.2017 ਨੂੰ ਭਾਰਤ ਸਰਕਾਰ ਨਾਲ ਟੇਕ-ਅੱਪ ਕੀਤਾ ਜਾ ਚੁੱਕਾ ਹੈ ਪ੍ਰੰਤੂ ਭਾਰਤ ਸਰਕਾਰ ਵੱਲੋਂ ਇਸ ਸਬੰਧੀ ਕੋਈ ਛੋਟ ਨਹੀਂ ਦਿੱਤੀ ਗਈ। ਪਹਾੜੀ ਰਾਜਾਂ ਦੀ ਤਰਜ਼ ਤੇ ਪੰਜਾਬ ਰਾਜ ਦੇ ਇਨ੍ਹਾਂ ਪਹਾੜੀ/ਨੀਮ ਪਹਾੜੀ ਇਲਾਕਿਆਂ ਲਈ ਲੈਂਡ ਵਿਡਥ (Right of Way) ਦੇ ਨਾਰਮਜ਼ ਨੂੰ ਛੋਟ ਲੈਣ ਲਈ ਇਹ ਮਾਮਲਾ ਭਾਰਤ ਸਰਕਾਰ ਨਾਲ ਦੁਬਾਰਾ ਟੇਕਅੱਪ ਕੀਤਾ ਜਾਵੇਗਾ।

**ਸ਼੍ਰੀ ਦਿਨੇਸ਼ ਚੱਢਾ:** ਸਪੀਕਰ ਸਾਹਿਬ, ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਸੜਕ ਬਣਾਉਣ ਲਈ ਘੱਟੋ ਘੱਟ 10 ਮੀਟਰ ਚੌੜਾਈ ਦੀ ਜ਼ਰੂਰਤ ਹੈ। ਇਸ ਚੌੜਾਈ ਦੀਆਂ ਸੜਕਾਂ ਪੰਜਾਬ ਦੇ ਨੀਮ ਪਹਾੜੀ ਜ਼ਿਲਿਆਂ ਵਿਚ ਨਹੀਂ ਹੁੰਦੀਆਂ । ਇਸ ਕਾਰਨ ਰੋਪੜ ਜ਼ਿਲੇ ਵਿਚ ਪਿਛਲੇ ਦੋ ਤਿੰਨ ਸਾਲਾਂ ਵਿਚ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਕੋਈ ਵੀ ਸੜਕ ਨਹੀਂ ਬਣ ਸਕੀ। ਇਹ ਕੋਟਾ ਨਿੱਲ ਗਿਆ ਹੈ। ਸੋ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੀਮ ਪਹਾੜੀ ਜ਼ਿਲਿਆਂ, ਜਿਵੇਂ ਸਾਡਾ ਰੋਪੜ ਜ਼ਿਲ੍ਹਾ ਹੈ, ਵਾਸਤੇ ਕੇਂਦਰ ਸਰਕਾਰ ਨਾਲ ਕੋਈ ਪੈਰਵੀ ਕਰ ਰਹੀ ਹੈ ਕਿ ਉੱਥੇ ਘੱਟ ਚੌੜਾਈ ਵਾਲੀਆਂ ਸੜਕਾਂ ਵੀ ਇਸ ਯੋਜਨਾ ਤਹਿਤ ਬਣ ਸਕਣ।

**ਮੰਤਰੀ:** ਸਪੀਕਰ ਸਾਹਿਬ, ਇਸ ਲੈਂਡ ਵਿਟਥ ਦੇ ਨਾਰਮਜ਼ ਨੂੰ 10 ਮੀਟਰ ਤੋਂ 8.38 ਮੀਟਰ ਤੱਕ ਛੋਟ ਦੇਣ ਲਈ ਇਹ ਮਾਮਲਾ ਰਾਜ ਸਰਕਾਰ ਦੁਆਰਾ ਪਹਿਲਾਂ ਹੀ 25 ਅਗਸਤ, 2015 ਅਤੇ 24 ਮਾਰਚ, 2017 ਨੂੰ ਭਾਰਤ ਸਰਕਾਰ ਨਾਲ ਟੇਕਅੱਪ ਕੀਤਾ ਜਾ ਚੁੱਕਾ ਹੈ ਪ੍ਰੰਤੂ ਭਾਰਤ ਸਰਕਾਰ ਵੱਲੋਂ ਇਸ ਸਬੰਧੀ ਕੋਈ ਛੋਟ ਨਹੀਂ ਦਿੱਤੀ ਗਈ। ਪਹਾੜੀ ਰਾਜਾਂ ਦੀ ਤਰਜ਼ ਤੇ ਪੰਜਾਬ ਦੇ ਇਨ੍ਹਾਂ ਨੀਮ ਪਹਾੜੀ ਇਲਾਕਿਆਂ ਲਈ ਲੈਂਡ ਵਿਟਥ ਦੇ ਨਾਰਮਜ਼ ਨੂੰ ਛੋਟ ਲੈਣ ਲਈ ਇਹ ਮਾਮਲਾ ਮੁੜ ਭਾਰਤ ਸਰਕਾਰ ਨਾਲ ਟੇਕਅੱਪ ਕੀਤਾ ਜਾਵੇਗਾ।

**ਸ਼੍ਰੀ ਦਿਨੇਸ਼ ਚੱਢਾ:** ਧੰਨਵਾਦ ਜੀ। ਮੇਰੀ ਬੇਨਤੀ ਹੈ ਕਿ ਜਲਦੀ ਟੇਕਅੱਪ ਕਰ ਲਿਆ ਜਾਵੇ।

----

## ਪਿੰਡ ਖਟਕੜ ਕਲਾਂ ਦੇ ਸਰਵ ਪੱਖੀ ਵਿਕਾਸ ਦੀ ਯੋਜਨਾ ਦੇ ਵੇਰਵੇ

*99 **ਸਰਦਾਰ ਪ੍ਰਤਾਪ ਸਿੰਘ ਬਾਜਵਾ:** ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸ਼ਹੀਦ ਭਗਤ ਸਿੰਘ ਜੀ ਦੀ ਜਨਮ ਭੂਮੀ ਪਿੰਡ ਖਟਕੜ ਕਲਾਂ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਸਰਵਪੱਖੀ ਵਿਕਾਸ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ।

**ਸਰਦਾਰ ਕੁਲਜੀਤ ਸਿੰਘ ਧਾਲੀਵਾਲ:** ਸ਼੍ਰੀਮਾਨ ਜੀ, ਹਾਂ ਜੀ, ਇਸ ਦੇ ਵੇਰਵੇ ਅਨੁਲੱਗ ੳ ਤੇ ਰੱਖੇ ਜਾਂਦੇ ਹਨ।

(ਅਨੁਲੱਗ ੳ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਪੈਸੇ ਰੱਖੇ ਗਏ ਹਨ, ਇਹ ਕਦੋਂ ਤੱਕ ਖਰਚੇ ਜਾਣਗੇ।ਜਿਹੜੀ ਪਰਪੋਜ਼ਲ ਤੁਸੀਂ ਦਿੱਤੀ ਹੈ ਤਕਰੀਬਨ 95.96 ਲੱਖ ਰੁਪਿਆ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਪਿੰਡ ਵਿਚ ਵਿਕਾਸ ਕੰਮਾਂ ਵਾਸਤੇ ਵਰਤੇ ਜਾਣਗੇ। ਇਹ ਕਦੋਂ ਤੱਕ ਕੰਮ ਮੁਕੰਮਲ ਹੋ ਜਾਵੇਗਾ ?

**ਅ.ਕ/ਹ.ਸ**/10.50/30.6.2022

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਪਿੰਡ ਖਟਕੜ ਕਲਾਂ ਦੇ ਵਿੱਚ ਪਹਿਲਾਂ ਦੇ ਆਧਾਰ ਤੇ ਜਿਹੜੇ ਵੀ ਕੰਮ ਉਥੇ ਸ਼ੁਰੂ ਕੀਤੇ ਹਨ, ਜਿਵੇਂ ਕਿ ਜਵਾਬ ਭੇਜਿਆ ਹੋਇਆ ਹੈ, ਪ੍ਰਮਾਤਮਾ ਸੁੱਖ ਰੱਖੇ, ਮੈਂ ਵਿਸ਼ਵਾਸ

ਦਿਵਾਉਦਾ ਹਾਂ ਕਿ ਅਗਲੇ 6 ਮਹੀਨਿਆਂ ਵਿੱਚ ਕੰਪਲੀਟ ਕਰ ਦਿਆਂਗੇ।(Thumping from Treasury Benches)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਬਹੁਤ ਮਿਹਰਬਾਨੀ ਮੰਤਰੀ ਜੀ। ਸਪੀਕਰ ਸਾਹਿਬ, ਇੱਕ ਮੇਰੇ ਕੋਲ ਉਨ੍ਹਾਂ ਦੇ ਜੱਦੀ ਪਿੰਡ ਦੀ ਵੈਲਫੇਅਰ ਸੁਸਾਇਟੀ ਹੈ, ਉਨ੍ਹਾਂ ਵੱਲੋਂ ਰਿਕੁਐਸਟ ਆਈ ਹੈ ਕਿ ਇਸ ਸਾਰੇ ਏਰੀਏ ਦੇ ਵਿੱਚ, ਵੈਸੇ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਮ ਤੇ ਜ਼ਿਲ੍ਹਾ ਵੀ ਹੈ, ਉਥੇ ਕੋਈ ਮੈਡੀਕਲ ਜਾਂ ਇੰਜੀਨਿਅਰਿੰਗ ਕਾਲਜ ਨਹੀਂ ਹੈ। ਕੀ ਇਹ ਪਾਸੀਬਲ ਹੋ ਸਕਦਾ ਹੈ, ਕੀ ਗੌਰਮਿੰਟ ਇਸ ਸਬੰਧੀ ਸੋਚ ਸਕਦੀ ਹੈ ਕਿਉਂਕਿ ਸਾਰੇ ਜ਼ਿਲ੍ਹੇ ਦੇ ਵਿੱਚ ਕੋਈ ਮੈਡੀਕਲ ਜਾਂ ਇੰਜੀਨਿਅਰਿੰਗ ਕਾਲਜ ਨਹੀਂ ਹੈ। ਵੈਸੇ ਤਾਂ ਕੁਝ ਮੈਡੀਕਲ ਕਾਲਜਿਜ਼ ਦੀ ਪ੍ਰੋਪੋਜ਼ਲ ਵੀ ਚੀਫ ਮਨਿਸਟਰ ਸਾਹਿਬ ਨੇ ਰੱਖੀ ਹੈ। ਅਸੀਂ ਕੋਈ ਕਾਲਜ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਯਾਦ ਵਿੱਚ ਉਸ ਏਰੀਏ ਦੇ ਵਿੱਚ ਉਨ੍ਹਾਂ ਲੋਕਾਂ ਨੂੰ ਦੇ ਸਕੀਏ ਤਾਂ ਕਿ ਬੱਚੇ ਬਾਹਰ ਨਾ ਜਾਣ, ਉਥੇ ਹੀ ਪੜਾਈ ਲਿਖਾਈ ਕਰਕੇ ਇੰਜੀਨਿਅਰ ਜਾਂ ਡਾਕਟਰ ਬਣ ਸਕਣ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਬਾਜਵਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਉਥੋਂ ਦੀ ਵੈਲਫੇਅਰ ਸੁਸਾਇਟੀ ਨੇ ਇਨ੍ਹਾਂ ਨੂੰ ਲਿਖ ਕੇ ਭੇਜਿਆ ਹੈ, ਇਹ ਸਾਨੂੰ ਲਿਖ ਕੇ ਭੇਜਣ, ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਸਹੁੰ ਵੀ ਉਸੇ ਪਿੰਡ ਤੋਂ ਚੁੱਕੀ ਹੈ, ਕਾਲਜ ਕੀ ਚੀਜ਼ ਹੈ, ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਲਈ ਸਾਡੀ ਸਭ ਦੀ ਜਾਨ ਹਾਜ਼ਰ ਹੈ। ਇਹ ਜੋ ਕਹਿਣਗੇ ਮਾਨ ਸਰਕਾਰ ਉਥੇ ਕਰਨ ਲਈ ਤਿਆਰ ਹੈ। ਇਹ ਲਿਖ ਕੇ ਆਪਣੀ ਵਧੀਆ ਪ੍ਰਪੋਜ਼ਲ ਭੇਜਣ। ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਲਈ ਸਭ ਕੁਝ ਹਾਜ਼ਰ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਭ ਤੋਂ ਪਹਿਲਾਂ ਮੈਂ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਦਾ ਇਸ ਗੱਲੋਂ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪਰਸੋਂ ਇਸ ਸਦਨ ਨੂੰ ਵਿਸ਼ਵਾਸ ਦਿਵਾਇਆ ਕਿ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਂ ਤੇ ਮੈਡੀਕਲ ਕਾਲਜ ਖਟਕੜ ਕਲਾਂ ਵਿੱਚ ਖੋਲ੍ਹਿਆ ਜਾਵੇਗਾ। ਦੂਸਰਾ, ਉਥੇ ਜਿਹੜਾ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਯਾਦ ਵਿੱਚ museum ਬਣਿਆ ਹੈ, ਉਸ ਦੇ ਵਿੱਚ ਜਿਹੜੇ ਸਾਫ-ਸਫਾਈ ਦੇ ਬੰਦੇ ਰੱਖੇ ਹੋਏ ਹਨ, ਸਰਕਾਰ ਵੱਲੋਂ ਉਨ੍ਹਾਂ ਨੂੰ ਤਨਖਾਹ ਨਹੀਂ ਮਿਲਦੀ। ਉਹ 7-7, 8-8 ਮਹੀਨਿਆਂ ਬਾਅਦ ਪਤਾ ਨਹੀਂ ਕਿੱਥੋਂ ਪੈਸੇ ਜੁਟਾਉਂਦੇ ਹਨ, ਪਰ ਸਰਕਾਰ ਵੱਲੋਂ ਉਨ੍ਹਾਂ ਦੀ ਕੋਈ ਹੈਲਪ ਨਹੀਂ ਹੁੰਦੀ ਹੈ। ਉਨ੍ਹਾਂ ਨੂੰ ਪੱਕੇ ਕਰਕੇ ਉਨ੍ਹਾਂ ਦੀ ਤਨਖਾਹ ਦਾ ਇੰਤਜ਼ਾਮ ਕੀਤਾ ਜਾਵੇ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਹਲਕਾ ਪੈਂਦਾ ਹੈ, ਇਹ ਮੈਨੂੰ ਲਿਖ ਕੇ ਦੇ ਦੇਣ, ਤਨਖਾਹ ਉਨ੍ਹਾਂ ਦੀਆਂ ਰੈਗੂਲਰ ਵਧੀਆ ਢੰਗ ਨਾਲ ਕਰਵਾ ਦਿਆਂਗਾ। ਮੈਂ ਬੀ.ਡੀ.ਓ ਅਤੇ ਡੀ.ਡੀ.ਪੀ.ਓ. ਸਾਹਿਬ ਦੀ ਡਿਊਟੀ ਵੀ ਲਗਾ ਦਿਆਂਗਾ।

----

## ਹਲਕਾ ਸਨੌਰ, ਜ਼ਿਲ੍ਹਾ ਪਟਿਆਲਾ ਦੇ ਸਕੂਲਾਂ ਨੂੰ ਅਪਗ੍ਰੇਡ ਕਰਨਾ

*214 **ਸਰਦਾਰ ਹਰਮੀਤ ਸਿੰਘ ਪਠਾਨਮਾਜਰਾ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਸਨੌਰ, ਜ਼ਿਲ੍ਹਾ ਪਟਿਆਲਾ ਦੇ ਕਿਹੜੇ-ਕਿਹੜੇ ਮਿਡਲ ਅਤੇ ਹਾਈ ਸਕੂਲਾਂ ਨੂੰ ਅਪਗ੍ਰੇਡ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਹ ਸਕੂਲ ਕਦੋਂ ਤੱਕ ਅੱਪਗ੍ਰੇਡ ਕਰ ਦਿੱਤੇ ਜਾਣਗੇ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਹਲਕਾ ਸਨੌਰ, ਜ਼ਿਲ੍ਹਾ ਪਟਿਆਲਾ ਦੇ ਕਿਸੇ ਵੀ ਮਿਡਲ ਅਤੇ ਹਾਈ ਸਕੂਲ ਨੂੰ ਅਪਗ੍ਰੇਡ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਹਰਮੀਤ ਸਿੰਘ ਪਠਾਨਮਾਜਰਾ:** ਸਪੀਕਰ ਸਾਹਿਬ, ਪਹਿਲੀਆਂ ਸਰਕਾਰਾਂ ਵੀ ਵਿਤਕਰਾ ਕਰਦੀਆਂ ਰਹੀਆਂ ਤੇ ਹੁਣ ਆਪਣੀ ਸਰਕਾਰ ਵੀ ਵਿਤਕਰਾ ਕਰੇ। ਅਸਲ ਵਿੱਚ ਸਾਡਾ ਹਲਕਾ ਸਭ ਤੋਂ ਪਛੜਿਆ ਹੋਇਆ ਹਲਕਾ ਹੈ। ਇਥੇ ਲਾਲ ਸਿੰਘ ਜੀ ਵੀ ਰਹੇ, ਉਦੋਂ ਵੀ ਇੱਕ ਹੀ ਕਾਲਜ ਬਣਿਆ। 264 ਪੰਚਾਇਤਾਂ, 27 ਵਾਰਡਾਂ ਹੋਣ ਤੇ ਕਾਲਜ ਇੱਕ ਹੋਵੇ, ਇਨ੍ਹਾਂ ਨੂੰ ਸਾਡੇ ਹਲਕੇ ਵਿੱਚ ਜ਼ਰੂਰ ਕਾਲਜ ਅਤੇ ਸਕੂਲ ਬਣਾਉਣੇ ਚਾਹੀਦੇ ਹਨ। ਹਰ ਚੀਜ਼ ਨੂੰ ਨਾਹ ਵਿੱਚ ਨਾ ਕਰਿਆ ਕਰੀਏ।(ਹਾਸਾ)

----

## ਬਨੂੜ ਕੈਨਾਲ ਦਾ ਪਾਣੀ ਹਲਕਾ ਘਨੌਰ ਦੇ ਪਿੰਡਾਂ ਤੱਕ ਪਹੁੰਚਾਉਣਾ

*313 **ਸ਼੍ਰੀ ਗੁਰਲਾਲ ਘਨੌਰ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਨੂੜ ਕੈਨਾਲ ਦਾ ਪਾਣੀ ਹਲਕਾ ਘਨੌਰ ਦੇ 42 ਪਿੰਡਾਂ, ਹਲਕਾ ਰਾਜਪੁਰਾ ਦੇ 20 ਪਿੰਡਾਂ, ਪਿੰਡ ਘੱਗਰ ਸਰਾਂ ਤੋਂ ਕੋਹਲੇ ਮਾਜਰਾ ਤੱਕ ਪਹੁੰਚਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਬ੍ਰਮ ਸ਼ੰਕਰ (ਜ਼ਿੰਪਾ)**: ਹਾਂ ਜੀ, ਹਲਕਾ ਘਨੌਰ ਅਤੇ ਹਲਕਾ ਰਾਜਪੁਰਾ ਦੇ ਬਨੂੜ ਕੈਨਾਲ ਦੀ ਬੁਰਜੀ 82603 ਤੋਂ ਥੱਲੇ ਪੈਂਦੇ ਪਿੰਡਾਂ ਨੂੰ ਨਹਿਰੀ ਪਾਣੀ ਪਹੁੰਚਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਬਨੂੜ ਕੈਨਾਲ ਦੀ ਬੁਰਜੀ 82603 ਤੇ ਰੇਲਵੇ ਪੁਲ ਦੀ ਉਸਾਰੀ ਉਪਰੰਤ ਇਨ੍ਹਾਂ ਪਿੰਡਾਂ ਨੂੰ ਪਾਣੀ ਮੁਹੱਈਆ ਕਰਵਾ ਦਿੱਤਾ ਜਾਵੇਗਾ ਜੀ।

**ਸ੍ਰੀ ਗੁਰਲਾਲ ਘਨੌਰ:** ਸਪੀਕਰ ਸਾਹਿਬ, ਕਾਫੀ ਲੰਮੇ ਸਮੇਂ ਤੋਂ ਦਿੱਕਤ ਹੈ ਅਤੇ ਕੱਲ੍ਹ ਵੀ ਇਸ ਦਾ ਜ਼ਿਕਰ ਹੋਇਆ ਸੀ ਤਕਰੀਬਨ 90% ਬਣਿਆ ਹੋਇਆ ਹੈ ਪਰ ਥੋੜੀ ਜਿਹੀ ਇਨ੍ਹਾਂ ਦੀ ਹਾਂ ਦੀ ਲੋੜ ਹੈ । ਬੱਸ ਹਾਂ ਕਰ ਦੇਣ, ਸਮਝੋ ਹੋ ਗਿਆ ਜੀ।

**ਮੰਤਰੀ:** ਸਪੀਕਰ ਸਾਹਿਬ, ਹਾਂ ਜੀ। ਇਸ ਥਾਂ ਤੇ ਜਿਹੜਾ ਰੇਲਵੇ ਦਾ ਪੁਲ ਬਣ ਰਿਹਾ ਹੈ, ਉਸ ਪੁਲ ਨੂੰ ਪਹਿਲਾਂ ਰਾਸ਼ੀ ਵੀ ਜਾਰੀ ਹੋ ਚੁੱਕੀ ਹੈ।ਪ੍ਰੋਜੈਕਟ ਸਾਲ 2023 ਤੱਕ ਕੰਪਲੀਟ ਹੋਣ ਦੀ ਸੰਭਾਵਨਾ ਹੈ। Definately, ਉਥੋਂ ਪਾਣੀ ਮਿਲੇਗਾ। ਸਿਰਫ ਪੁਲ ਦੇ ਕਰਕੇ ਹੀ ਰੁਕਿਆ ਹੈ।

10.55 / 30.06.2022 ਤਰਲੋਚਨ ਸਿੰਘ / ਹਰਜਿੰਦਰ ਸਿੰਘ ਟਿਵਾਣਾ

**ਸਰਦਾਰ ਸੁਖਵੀਰ ਸਿੰਘ ਮਾਇਸਰਖਾਨਾ** : ਸਪੀਕਰ ਸਾਹਿਬ, ਪਹਿਲਾਂ ਤਾਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।ਕੱਲ੍ਹ ਵੀ ਮੇਰਾ ਸਵਾਲ ਰਹਿ ਗਿਆ ਸੀ।

**ਮਾਨਯੋਗ ਸਪੀਕਰ** : ਟਾਈਮ ਬਹੁਤ ਘੱਟ ਹੈ। ਤੁਸੀਂ ਸਵਾਲ ਪੁੱਛੋ। ਅਗਲੇ ਸਵਾਲ ਵੀ ਲੈਣੇ ਹਨ।

**ਸਰਦਾਰ ਸੁਖਵੀਰ ਸਿੰਘ ਮਾਇਸਰਖਾਨਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੋਟਲਾ ਬਰਾਂਚ ਦਾ ਘੁੰਮਣ ਰਜਵਾਹਾ ਹੈ। ਉਸ ਵਿੱਚੋਂ ਘੱਟੋ-ਘੱਟ 25 ਪਿੰਡਾਂ ਨੂੰ ਪਾਣੀ ਜਾਂਦਾ ਹੈ। ਪੀਣ ਵਾਲਾ ਪਾਣੀ ਵੀ ਜਾਂਦਾ ਹੈ।

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ। ਤੁਸੀਂ ਬੈਠੋ, ਬੈਠੋ। ਤੁਸੀਂ ਮੰਤਰੀ ਜੀ ਨੂੰ ਮਿਲ ਕੇ ਆਪਣਾ ਮਸਲਾ ਦੱਸ ਦੇਣਾ। ਅਸੀਂ ਅਗਲਾ ਸਵਾਲ ਲੈਂਦੇ ਹਾਂ।

**ਸਰਦਾਰ ਸੁਖਵੀਰ ਸਿੰਘ ਮਾਇਸਰਖਾਨਾ :** ਇੱਕ ਮਿੰਟ ਜੀ।

**ਮਾਨਯੋਗ ਸਪੀਕਰ** : ਸੁਖਵੀਰ ਜੀ, ਨਹੀਂ। ਇਸ ਤਰ੍ਹਾਂ ਨਹੀਂ ਹੁੰਦਾ, ਸਮਾਂ ਨਾ ਬਰਬਾਦ ਕਰੋ। ਤੁਸੀਂ ਪਲੀਜ਼ ਬੈਠੋ।

**ਸਰਦਾਰ ਸੁਖਵੀਰ ਸਿੰਘ ਮਾਇਸਰਖਾਨਾ** : ਸਪੀਕਰ ਸਾਹਿਬ, .....

**ਮਾਨਯੋਗ ਸਪੀਕਰ** : ਨਹੀਂ ਜੀ। ਤੁਹਾਨੂੰ ਮੈਂ ਬੈਠਣ ਵਾਸਤੇ ਕਹਿ ਰਿਹਾ ਹਾਂ। ਤੁਸੀਂ ਬੈਠੋ।

----

## ਡੇਰਾਬੱਸੀ ਦੇ ਸਰਕਾਰੀ ਕਾਲਜ ਦੇ ਕਾਮਰਸ ਬਲਾਕ ਦੀ ਉਸਾਰੀ ਅਤੇ ਆਸਾਮੀਆਂ ਦੇ ਵੇਰਵੇ

*206. **ਸਰਦਾਰ ਕੁਲਜੀਤ ਸਿੰਘ ਰੰਧਾਵਾ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: –

ੳ) ਡੇਰਾਬੱਸੀ ਦੇ ਸਰਕਾਰੀ ਕਾਲਜ ਵਿਖੇ ਕਾਮਰਸ ਬਲਾਕ ਦੀ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ;

ਅ) ਇਸ ਕਾਲਜ ਵਿੱਚ ਸਟਾਫ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਕਿਹੜੇ ਕਿਹੜੇ ਕਾਡਰ ਦੀਆਂ ਕਿੰਨੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਇਹ ਆਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ** : ੳ) ਡੇਰਾਬੱਸੀ ਕਾਲਜ ਦੇ ਕਾਮਰਸ ਬਲਾਕ ਦੀ ਉਸਾਰੀ 75% ਮੁਕੰਮਲ ਹੋ ਚੁੱਕੀ ਹੈ। ਸਾਲ 2022-23 ਵਿੱਚ ਐਚ.ਈ. 24 ਸਕੀਮ ਅਧੀਨ ਫੰਡਜ਼ ਉਪਲਬਧ ਹੋਣ ਉਪਰੰਤ ਕਾਮਰਸ ਬਲਾਕ ਦੀ ਉਸਾਰੀ ਦਾ ਬਕਾਇਆ ਕੰਮ ਮੁਕੰਮਲ ਕਰਵਾ ਦਿੱਤਾ ਜਾਵੇਗਾ।

ਅ) ਸਰਕਾਰੀ ਕਾਲਜ ਡੇਰਾਬੱਸੀ ਵਿਖੇ ਗਰੁੱਪ ਏ, ਬੀ, ਸੀ, ਅਤੇ ਡੀ ਦੀਆਂ ਕੁੱਲ 65 ਆਸਾਮੀਆਂ ਹਨ। ਜਿਨ੍ਹਾਂ ਵਿੱਚੋਂ 56 ਆਸਾਮੀਆਂ ਭਰੀਆਂ ਹਨ ਅਤੇ ਨਾਨ ਟੀਚਿੰਗ ਕਾਡਰ ਦੀਆਂ ਗਰੁੱਪ ਬੀ ਦੀ 01, ਗਰੁੱਪ ਸੀ ਦੀਆਂ 05 ਅਤੇ ਗਰੁੱਪ ਡੀ ਦੀਆਂ 03 ਆਸਾਮੀਆਂ ਕੁੱਲ 09 ਆਸਾਮੀਆਂ ਖਾਲੀ ਹਨ। ਵਿਭਾਗ ਦੇ ਸਰਕਾਰੀ ਕਾਲਜਾਂ ਦੇ ਗਰੁੱਪ ਬੀ, ਸੀ ਅਤੇ ਡੀ ਦੀ ਰੀ-ਸਟਰੱਕਚਰਿੰਗ ਕੀਤੀ ਜਾ ਰਹੀ ਹੈ, ਜਿਸ ਦੇ ਮੁਕੰਮਲ ਹੋਣ ਉਪਰੰਤ ਇਨ੍ਹਾਂ ਖਾਲੀ ਆਸਾਮੀਆਂ ਨੂੰ ਭਰਨ ਸਬੰਧੀ ਕਾਰਵਾਈ ਆਰੰਭ ਦਿੱਤੀ ਜਾਵੇਗੀ।

**ਸਰਦਾਰ ਕੁਲਜੀਤ ਸਿੰਘ ਰੰਧਾਵਾ** : ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਇਸ ਪਵਿੱਤਰ ਸਦਨ ਵਿੱਚ ਇਹ ਦੱਸਣ ਲੱਗਿਆਂ ਖੁਸ਼ੀ ਹੋ ਰਹੀ ਹੈ ਕਿ ਕੁਲਜੀਤ ਰੰਧਾਵਾ ਇਸੇ ਕਾਲਜ ਦਾ ਪ੍ਰਾਡਕਟ ਹੈ। ਮੰਤਰੀ ਸਾਹਿਬ ਨੇ ਮੇਰੇ ਸਾਰੇ ਹਲਕੇ ਦੀ ਵਿਜ਼ਿਟ ਕੀਤੀ ਸੀ। ਲਗਭਗ ਸਾਰੇ ਸਕੂਲ ਦੇਖੇ। ਗੌਰਮਿੰਟ ਕਾਲਜ ਡੇਰਾਬੱਸੀ ਦੀ ਜੋ ਹਾਲਤ ਹੈ, ਉਹ ਬਹੁਤ ਤਰਸਯੋਗ ਹੈ। ਇਸ ਕਾਲਜ ਦਾ ਆਰਟਸ ਬਲਾਕ ਢਹਿ-ਢੇਰੀ ਹੋਣ ਵਾਲਾ ਹੈ।

**ਮਾਨਯੋਗ ਸਪੀਕਰ** : ਸਵਾਲ ਪੁੱਛੋ।

**ਸਰਦਾਰ ਕੁਲਜੀਤ ਸਿੰਘ ਰੰਧਾਵਾ** : ਮੈਂ ਬੇਨਤੀ ਕਰਾਂਗਾ ਕਿ ਇਸ ਕਾਲਜ ਵਿੱਚ ਜਲਦੀ ਤੋਂ ਜਲਦੀ ਸਟਾਫ ਦੀ ਭਰਤੀ ਕੀਤੀ ਜਾਵੇ।

**ਮਾਨਯੋਗ ਸਪੀਕਰ** : ਕੀ ਤੁਸੀਂ ਸਟਾਫ ਦੀ ਜਲਦੀ ਭਰਤੀ ਕਰੋਗੇ?

**ਮੰਤਰੀ** : ਸਪੀਕਰ ਸਾਹਿਬ, ਉੱਥੇ ਕੁੱਲ 65 ਆਸਾਮੀਆਂ ਮਨਜ਼ੂਰਸ਼ੁਦਾ ਹਨ ਅਤੇ ਇਨ੍ਹਾਂ ਵਿੱਚੋਂ 56 ਆਸਾਮੀਆਂ ਭਰੀਆਂ ਹੋਈਆਂ ਹਨ। ਬਾਕੀ ਜਿਹੜੀਆਂ ਖਾਲੀ ਹਨ ਉਨ੍ਹਾਂ ਲਈ ਸਰਕਾਰ ਜਲਦੀ ਹੀ ਕੋਸ਼ਿਸ਼ ਕਰ ਰਹੀ ਹੈ ਕਿ ਕਿਸੇ ਨਾ ਕਿਸੇ ਤਰੀਕੇ ਇਹ ਭਰ ਲਈਆਂ ਜਾਣ।

**ਸਰਦਾਰ ਕੁਲਜੀਤ ਸਿੰਘ ਰੰਧਾਵਾ** : ਸਰ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਡੇਰਾਬੱਸੀ ਕਾਲਜ, ਉਹ ਕਾਲਜ ਹੈ ਕਿ ਜਦੋਂ 40-50 ਕਿਲੋਮੀਟਰ ਦੇ ਏਰੀਏ ਵਿੱਚ ਕੋਈ ਕਾਲਜ ਨਹੀਂ ਸੀ, ਤਾਂ ਇਹ ਕਾਲਜ ਬਣਿਆ ਸੀ। ਅੱਜ ਸਾਰੇ ਦਿਹਾਤ ਦੇ ਬੱਚੇ ਇਸੇ ਕਾਲਜ ਵਿੱਚ ਪੜ੍ਹਦੇ ਹਨ। ਇਸ ਦੇ ਗਰਾਊਂਡ ਦਾ ਇਹ ਹਾਲ ਹੈ ਕਿ ਜਿਵੇਂ ਚਿੜੀਆ ਘਰ ਛੱਤਬੀੜ ਹੋਵੇ। ਇਸ ਵੱਲ ਵੀ ਖਿਆਲ ਕੀਤਾ ਜਾਵੇ।

**ਸ਼੍ਰੀ ਬਲਕਾਰ ਸਿੰਘ ਸਿੱਧੂ** : ਧੰਨਵਾਦ ਮਾਨਯੋਗ ਸਪੀਕਰ ਸਾਹਿਬ। ਮੇਰੇ ਹਲਕੇ ਵਿੱਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਨੇਬਰਹੁੱਡ ਯੂਟੀਵਰਸਿਟੀ ਕੈਂਸਾ, ਜਿਸ ਵਿੱਚ ਇੰਜੀਨੀਅਰਿੰਗ ਕੋਰਸ ਚੱਲਦੇ ਹਨ, ਉਹ ਹੁਣ ਬੰਦ ਹੋ ਗਏ ਹਨ। ਮਹਿਰਾਜ ਦੇ ਪਿੰਡ ਨੇ ਕਰੋੜਾਂ ਦੀ ਜ਼ਮੀਨ ਮੁਫਤ ਦਿੱਤੀ ਹੈ। ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਬਾਰੇ ਜਰੂਰ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) :** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਧੰਨਵਾਦ। ਸਪੀਕਰ ਸਾਹਿਬ, ਲੁਧਿਆਣਾ ਈਸਟ ਵਿੱਚ ਲੰਮੇ ਸਮੇਂ ਤੋਂ, ਪੂਰੇ ਲੁਧਿਆਣਾ ਵਿੱਚ ਕੋਈ ਕਾਲਜ ਨਹੀਂ ਸੀ।

**ਮਾਨਯੋਗ ਸਪੀਕਰ** : ਇਸ ਨਾਲ ਸਬੰਧਿਤ ਕੋਈ ਸਵਾਲ ਹੈ? ਨਹੀਂ, ਜੀ ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ)** : ਸਰ, ਮੈਂ ਇੱਕ ਮਿੰਟ ਹੀ ਲੈਣਾ ਹੈ। ਮੈਂ ਕਾਲਜ ਬਾਰੇ ਹੀ ਪੁੱਛਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ** : ਨਹੀਂ ਜੀ। ਤੁਸੀਂ ਬੈਠੋ ਜੀ। ਮੈਂ ਅਗਲਾ ਸਵਾਲ ਲੈਂਦਾ ਹਾਂ।

----

## ਸਾਲ 2021-22 ਦੌਰਾਨ ਮਨਜ਼ੂਰ/ਜਾਰੀ ਕੀਤੀਆਂ ਪੰਚਾਇਤੀ ਗ੍ਰਾਂਟਾਂ ਨਾ ਉਪਯੋਗ ਕਰਨ ਦੇ ਹੁਕਮ ਜਾਰੀ ਕਰਨਾ

*141. 1. **ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ :**

2. **ਸਰਦਾਰ ਵਿਕਰਮਜੀਤ ਸਿੰਘ ਚੌਧਰੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: –

ੳ) ਕੀ ਇਹ ਠੀਕ ਹੈ ਕਿ ਰਾਜ ਸਰਕਾਰ ਨੇ ਸਰਕਾਰ ਦੁਆਰਾ 20221–22 ਦੇ ਦੌਰਾਨ ਮਨਜ਼ੂਰ/ਜਾਰੀ ਕੀਤੀਆਂ ਗਈਆਂ ਪੰਚਾਇਤੀ ਗਰਾਂਟਾਂ ਨੂੰ ਨਾ ਉਪਯੋਗ ਕਰਨ ਦੇ ਹੁਕਮ ਜਾਰੀ ਕੀਤੇ ਹਨ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ;

ਅ) ਕੀ ਸਰਕਾਰ ਇਨ੍ਹਾਂ ਪੰਚਾਇਤਾਂ ਨੂੰ ਦੁਬਾਰਾ ਗਰਾਂਟ ਜਾਰੀ ਕਰਨ ਲਈ ਵਿਚਾਰ ਕਰ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਮਾਨਯੋਗ ਸਪੀਕਰ** : ਸਰਕਾਰੀਆ ਜੀ ਜੇਕਰ ਤੁਸੀਂ ਆਪਣੀ ਸੀਟ ਤੇ ਆ ਜਾਉ ਤਾਂ ਚੰਗਾ ਹੈ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਸਰ, ਮੈਨੂੰ ਅੱਜ ਇਹੋ ਸੀਟ ਅਲਾਟ ਹੋਈ ਹੈ। ਸ਼ਾਇਦ ਪਾਣੀ ਟਪਕਣ ਕਾਰਨ।

**ਮਾਨਯੋਗ ਸਪੀਕਰ :** ਠੀਕ ਹੈ ਜੀ।।

**ਸਰਦਾਰ ਕੁਲਦੀਪ ਸਿੰਘ ਧਾਲੀਵਾਲ** : ਸ਼੍ਰੀਮਾਨ ਜੀ,

ੳ) ਹਾਂ ਜੀ, ਇਹ ਠੀਕ ਹੈ ਕਿ ਰਾਜ ਸਰਕਾਰ ਨੇ ਸਰਕਾਰ ਦੁਆਰਾ ਸਾਲ 2021–22 ਦੇ ਦੌਰਾਨ ਮਨਜ਼ੂਰ/ਜਾਰੀ ਕੀਤੀਆਂ ਗਈਆਂ ਪੰਚਾਇਤੀ ਗਰਾਂਟਾਂ ਨੂੰ ਨਾ ਉਪਯੋਗ ਕਰਨ ਦੇ ਹੁਕਮ ਜਾਰੀ ਕੀਤੇ ਹਨ ਅਜਿਹਾ ਇਸ ਲਈ ਤਾਂ ਕਿ ਇਨ੍ਹਾਂ ਗਰਾਂਟਾਂ ਦੀ ਸਮੀਖਿਆ ਕਰਨ ਉਪਰੰਤ ਸਹੀ ਵਰਤੋਂ ਕੀਤੀ ਜਾ ਸਕੇ।

ਅ) ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਸਪੀਕਰ ਸਾਹਿਬ, ਕੱਲ੍ਹ ਇਨ੍ਹਾਂ ਨੇ ਸਦਨ ਵਿੱਚ ਕਿਹਾ ਸੀ ਕਿ ਗਰਾਂਟਾਂ ਨਹੀਂ ਰੋਕੀਆਂ, ਕੰਮ ਚੱਲ ਰਿਹਾ ਹੈ। ਮੈਂ ਵੀ ਸੋਚਿਆ ਕਿ ਅੱਜ ਕੀ ਸਵਾਲ ਕਰਾਂਗਾ। ਫਿਰ ਅੱਜ ਜਦੋਂ ਮੈਂ ਇੱਥੇ ਆ ਕੇ ਜਵਾਬ ਪੜ੍ਹਿਆ ਤਾਂ ਪਤਾ ਲੱਗਾ ਕਿ ਗਰਾਂਟਾਂ ਰੋਕੀਆਂ ਹਨ। ਇਹ ਸਮੀਖਿਆ ਕਰ ਰਹੇ ਹਨ। ਇਹ ਦੱਸ ਦੇਣ ਕਿ ਟੋਟਲ ਸਾਰੀਆਂ ਪੰਚਾਇਤਾਂ ਦੀ ਸਮੀਖਿਆ ਕਰ ਰਹੇ ਹਨ ਜਾਂ ਕੁਝ ਕੁ ਦੀ ਕਰ ਰਹੇ ਹਨ। ਜਿਨ੍ਹਾਂ ਦੀ ਸਮੀਖਿਆ ਨਹੀਂ ਕੀਤੀ ਜਾ ਰਹੀ, ਉਨ੍ਹਾਂ ਦੇ ਕੰਮ ਕਿਉਂ ਰੋਕੇ ਹਨ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਨ੍ਹਾਂ ਗਰਾਂਟਾਂ ਦੀ ਸਮੀਖਿਆ ਕਰ ਰਹੇ ਹਨ ਜਿਹੜੀਆਂ ਸਾਬਕਾ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ, ਇਲੈੱਕਸ਼ਨ ਦੇ ਸਮੇਂ ਦੌਰਾਨ ਅਨਾਊਂਸ ਕੀਤੀਆਂ ਸਨ। ਉਹ ਜਾਂਦੇ ਜਾਂਦੇ ਗੱਫੇ ਵਰਤਾ ਕੇ ਗਏ ਸਨ।

ਮ/ਬ.ਸ./ 11.00/ 30.06.2022

**ਮਾਨਯੋਗ ਸਪੀਕਰ:** ਪ੍ਰਸ਼ਨ ਖਤਮ ਹੁੰਦੇ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨ੍ਹਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਬੈਠੋ ਜੀ, ਬੈਠੋ। ਡਾਕਟਰ ਸੁਖਵਿੰਦਰ ਕੁਮਾਰ ਸੁਖੀ।

---

## MATTERS RASIED DURING ZERO HOUR

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.):** ਸਰ, ਵਿਧਾਨ ਸਭਾ ਹਲਕਾ ਬੰਗਾ ਬਲਾਕ ਵਿੱਚ ਪਿੰਡ ਭਰੋਲੀ, ਬੰਗਾ ਬਲਾਕ ਅਤੇ ਔੜ ਬਲਾਕ ਵਿੱਚ ਰਾਏਪੁਰ ਡੱਬਾ ਪਿੰਡ ਹੈ। ਇਨ੍ਹਾਂ ਦੋਨਾਂ ਪਿੰਡਾਂ ਦੇ ਆਲੇ-ਦੁਆਲੇ ਸੜਕਾਂ ਬਣ ਗਈਆਂ ਹਨ ਪਰ ਇਨ੍ਹਾਂ ਪਿੰਡਾਂ ਦੇ ਆਲੇ-ਦੁਆਲੇ ਦੀ ਫਿਰਨੀ ਤੇ ਦੋ ਸਾਲਾਂ ਤੋਂ ਵੱਟਾ ਤਾਂ ਪਿਆ ਹੈ ਪਰ ਉੱਥੇ ਮਿਕਸਚਰ ਨਹੀਂ ਪਿਆ ਹੈ। ਮੇਰੀ ਇਹ ਬੇਨਤੀ ਹੈ ਕਿ ਇਨ੍ਹਾਂ ਸੜਕਾਂ ਨੂੰ ਜਲਦੀ ਮੁਕੰਮਲ ਕਰਵਾਇਆ ਜਾਵੇ। ਖਾਸ ਤੌਰ ਤੇ ਰਾਏਪੁਰ ਡੱਬਾ ਪਿੰਡ ਦੀ ਸੜਕ ਦਾ ਕੰਮ ਜਲਦੀ ਮੁਕੰਮਲ ਕਰਵਾਇਆ ਜਾਵੇ, ਇਹ ਧੰਨ ਧੰਨ ਨਾਭ ਕੰਵਰ ਰਾਜਾ ਸਾਹਿਬ ਜੀ ਦੀ ਚਰਨ ਛੋਹ ਧਰਤੀ ਹੈ। ਉੱਥੇ ਸਾਰੀ ਟਰੈਫਿਕ ਨੂੰ ਦੋ-ਚਾਰ ਕਿਲੋਮੀਟਰ ਘੁੰਮ ਕੇ ਜਾਣਾ ਪੈਂਦਾ ਹੈ। ਉੱਥੇ ਪਿੰਡ ਦੀ ਪੰਚਾਇਤ ਨੇ ਐਨ.ਆਰ.ਆਈਜ਼ ਦੀ ਮਦਦ ਨਾਲ ਸੀਵਰੇਜ਼ ਪਵਾਇਆ ਹੈ, ਉਹ ਵੀ ਰੁਕਾਵਟ ਬਣ ਗਈ ਹੈ। ਸੋ, ਮੇਰੀ ਬੇਨਤੀ ਹੈ ਕਿ ਉੱਥੇ ਦੋਨੋਂ ਥਾਵਾਂ ਤੇ ਸੜਕਾਂ ਜਲਦੀ ਬਣਾਈਆਂ ਜਾਣ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ, ਵੈਸੇ ਤਾਂ ਕੱਲ੍ਹ ਦੱਸਿਆ ਗਿਆ ਸੀ ਕਿ ਅਸੀਂ ਸਾਰੇ ਕੱਚੇ ਅਧਿਆਪਕਾਂ ਨੂੰ ਪੱਕਾ ਕਰਨ ਜਾ ਰਹੇ ਹਾਂ ਪਰ ਮੇਰੀ ਬੇਨਤੀ ਹੈ ਕਿ 646 ਪੀ.ਟੀ.ਆਈ. ਟੀਚਰਜ਼ ਸਨ, ਜਿਸ ਵਿੱਚੋਂ ਸ਼ਿਲਪਾ ਸ਼ਰਮਾ ਟੈਂਕੀ ਤੇ ਵੀ ਚੜ੍ਹੀ ਸੀ। ਜਦੋਂ ਸਾਡੀ ਸਰਕਾਰ ਸੀ ਤਾਂ ਇਨ੍ਹਾਂ ਦਾ

ਕੋਰਟ ਵਿੱਚ ਕੇਸ ਚਲਦਾ ਸੀ। ਹੁਣ ਇਹ ਕੋਰਟ ਤੋਂ ਕੇਸ ਜਿੱਤ ਚੁੱਕੇ ਹਨ ਅਤੇ ਹੁਣ ਇਨ੍ਹਾਂ ਦੀਆਂ ਉਮਰਾਂ ਵੀ ਪਾਰ ਹੋ ਚੁੱਕੀਆਂ ਹਨ ਤੇ ਇਹ ਕਿਤੇ ਹੋਰ ਅਪਲਾਈ ਵੀ ਨਹੀਂ ਕਰ ਸਕਦੇ ਹਨ। ਇੱਕ ਤਾਂ ਮੇਰੀ ਇਹ ਬੇਨਤੀ ਹੈ ਕਿ ਇਹ ਕੋਰਟ ਤੋਂ ਕੇਸ ਜਿੱਤ ਚੁੱਕੇ ਹਨ ਤੇ ਸਰਕਾਰ ਇਨ੍ਹਾਂ 646 ਲੋਕਾਂ ਨੂੰ ਜਲਦ ਤੋਂ ਜਲਦ ਨੌਕਰੀ ਤੇ ਰੱਖੇ। ਇਹ ਰੋਜ਼ਾਨਾ ਟੈਂਕੀ ਤੇ ਚੜ੍ਹਦੇ ਹਨ ਤੇ ਕਦੇ ਥੱਲੇ ਹੁੰਦੇ ਹਨ। ਕੇਜਰੀਵਾਲ ਸਾਹਿਬ ਤੇ ਮਾਨ ਸਾਹਿਬ ਆਪ ਵੀ ਇਨ੍ਹਾਂ ਕੋਲ ਗਏ ਸੀ।

ਦੂਜਾ, ਵੈਟਰਨਰੀ ਡਾਕਟਰਾਂ ਦੀਆਂ ਜਿਹੜੀਆਂ 353 ਪੋਸਟਾਂ ਸੀ, ਇਨ੍ਹਾਂ ਨੇ ਉਹ ਪੋਸਟਾਂ ਘਟਾ ਕੇ 200 ਕਰ ਦਿੱਤੀਆਂ ਹਨ, ਹਾਲਾਂਕਿ ਉੱਥੇ 800 ਅਸਾਮੀਆਂ ਖਾਲੀ ਹਨ। ਸਰਕਾਰ ਹਮੇਸ਼ਾ ਕਹਿੰਦੀ ਹੈ ਕਿ ਅਸੀਂ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇਣਾ ਹੈ। ਸੋ, ਮੇਰੀ ਤੁਹਾਡੇ ਰਾਹੀਂ ਬੇਨਤੀ ਹੈ ਕਿ ਲੋਕ ਭਟਕਦੇ ਫਿਰਦੇ ਹਨ, 353 ਪੋਸਟਾਂ ਤੋਂ ਘਟਾ ਕੇ 200 ਨਾ ਕਰੋ ਤੇ ਉਹ 353 ਪੋਸਟਾਂ ਹੀ ਰੱਖੋ ਕਿਉਂਕਿ 800 ਅਸਾਮੀਆਂ ਤਾਂ ਖਾਲੀ ਪਈਆਂ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਧੰਨਵਾਦ, ਸਪੀਕਰ ਸਾਹਿਬ। ਸਰ, ਮੈਂ ਵੈੱਲਕਮ ਕਰਦਾ ਹਾਂ ਕਿ ਸਾਡੀ ਜੁਆਇੰਟ ਆਪੋਜ਼ੀਸ਼ਨ ਦੀ ਪ੍ਰਪੋਜ਼ਲ ਸਰਕਾਰ ਨੇ ਐਕਸੈਪਟ ਕੀਤੀ ਹੈ ਕਿ ਅੱਜ ਦੋ ਰੈਜ਼ੋਲਿਊਸ਼ਨਜ਼ ਇਸ ਪਵਿੱਤਰ ਸਦਨ ਵਿੱਚ ਲਿਆਂਦੇ ਜਾਣਗੇ ਜਿਹੜੇ ਬੇਸੀਕਲੀ ਪੰਜਾਬ ਦੀ ਔਰ ਦੇਸ਼ ਦੀ ਸੋਚ ਦੇ ਖਿਲਾਫ ਹਨ – on Agnipath and Punjab University. ਹੁਣ ਤੁਸੀਂ ਥੋੜ੍ਹਾ ਜਿਹਾ ਇੱਧਰ ਧਿਆਨ ਦੇਣਾ, ਇੱਕ ਦਿਨ ਸਾਡੇ ਕਿਸੇ ਸਾਥੀ ਨੇ ਜ਼ੀਰੋ ਆਵਰ ਵਿੱਚ ਇਹ ਮੈਟਰ ਵੀ ਉਠਾਇਆ ਸੀ ਤੇ ਤੁਸੀਂ ਹਾਂ ਕੀਤੀ ਸੀ ਕਿ ਤੁਸੀਂ ਇਸ ਤੇ ਜ਼ਰੂਰ ਵਿਚਾਰ ਕਰੋਗੇ ਕਿ ਜਿਹੜਾ ਸਿੱਧੂ ਮੂਸੇਵਾਲਾ ਦਾ SYL ਤੇ ਗਾਣਾ ਹੈ, ਜਿਸ ਨਾਲ ਸਮੁੱਚੇ ਪੰਜਾਬ ਦੇ ਸੈਂਟੀਮੈਂਟਸ ਜੁੜੇ ਹਨ, ਉਸ ਤੇ ਯੂਨੀਅਨ ਗੌਰਮਿੰਟ ਨੇ ਬੈਨ ਲਗਾ ਦਿੱਤਾ ਹੈ। ਇਸ ਦੇ ਨਾਲ ਹੀ ਸਾਡੀਆਂ 20-22 ਕਿਸਾਨ ਜੱਥੇਬੰਦੀਆਂ ਦੇ ਟਵਿੱਟਰ ਹੈਂਡਲਜ਼ ਨੂੰ ਭਾਰਤ ਸਰਕਾਰ ਨੇ ਪਾਬੰਦ ਕੀਤਾ ਹੈ। ਦੂਜੇ ਪਾਸੇ ਜਿਹੜੇ ਹਰਿਆਣਾ ਗੀਤਕਾਰ, SYL ਤੇ ਗੀਤ ਗਾ ਰਹੇ ਹਨ ਜਾਂ ਉਨ੍ਹਾਂ ਦੀ ਆਰਗੇਨਾਈਜ਼ੇਸ਼ਨ ਤੇ ਕਿਸੇ ਕਿਸਮ ਦਾ ਬੈਨ ਨਹੀਂ ਹੈ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਜਿੱਥੇ ਦੋ ਰੈਜ਼ੋਲਿਊਸ਼ਨ ਆ ਰਹੇ ਹਨ, ਕਾਇੰਡਲੀ ਤੀਸਰੇ ਈਸ਼ੂ ਤੇ ਵੀ ਰੈਜ਼ੋਲਿਊਸ਼ਨ ਲੈ ਕੇ ਆਇਆ ਜਾਵੇ ਤੇ ਉਸ ਤੇ ਵਿਚਾਰ ਕੀਤਾ ਜਾਵੇ ਅਤੇ ਭਾਰਤ ਸਰਕਾਰ ਵੱਲੋਂ ਜਿਹੜੀ ਸਾਡੀ ਆਵਾਜ਼ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਉਸ ਨੂੰ ਕੰਡੈਮ ਕੀਤਾ ਜਾਵੇ। ਮੈਂ ਇਹ ਚਾਹਾਂਗਾ ਕਿ ਤੁਸੀਂ ਤੀਸਰਾ ਰੈਜ਼ੋਲਿਊਸ਼ਨ ਵੀ ਅਲਾਓ ਕਰ ਦਿਓ।

**ਸ਼੍ਰੀ ਕੁੰਵਰ ਵਿਜੈ ਪ੍ਰਤਾਪ ਸਿੰਘ (ਅੰਮ੍ਰਿਤਸਰ ਉੱਤਰੀ)**: ਮਾਨਯੋਗ ਸਪੀਕਰ ਸਾਹਿਬ, ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਜੋ ਆਪ ਜੀ ਨੇ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ। ਮਾਨਯੋਗ ਸਪੀਕਰ ਸਾਹਿਬ, ਵਿਧਾਨ ਸਭਾ ਦੇ ਜਦੋਂ ਇਲੈੱਕਸ਼ਨ ਚੱਲ ਰਹੇ ਸੀ ਤਾਂ ਦੋ ਪ੍ਰਮੁੱਖ ਮੁੱਦੇ ਸੀ- ਡਰੱਗਜ਼ ਔਰ ਬੇਅਦਬੀ। ਡਰੱਗਜ਼ ਦੇ ਬਾਰੇ ਤਾਂ ਬਹੁਤ ਵਧੀਆ ਸ਼ੁਰੂਆਤ ਹੋਈ ਹੈ, ਸਰਕਾਰ ਨੇ ਕਾਫੀ ਕਦਮ ਉਠਾਏ ਹਨ। ਕੱਲ੍ਹ ਵੀ ਮਾਨਯੋਗ ਸੀ.ਐਮ. ਸਾਹਿਬ ਨੇ ਇਸ ਸਬੰਧ ਵਿੱਚ ਮੀਟਿੰਗ ਰੱਖੀ ਸੀ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਾਂਗਾ। ਇਸ ਦੇ ਨਾਲ ਦਾ ਹੀ ਇੱਕ ਕੁਨੈਕਟਿਡ ਮੁੱਦਾ ਹੈ ਕਿ ਸਾਲ 2020 ਵਿੱਚ ਅੰਮ੍ਰਿਤਸਰ ਵਿੱਚ ਪਿੰਡ ਸੁਲਤਾਨਵਿੰਡ ਵਿੱਚ 197 ਕਿਲੋ ਹੈਰੋਇਨ ਜਾਂ ਹੈਰੋਇਨ ਵਰਗੇ ਨਸ਼ੀਲੇ ਪਦਾਰਥਾਂ ਦੀ ਰਿਕਵਰੀ ਹੋਈ ਸੀ। ਉਸ ਵਿੱਚ ਅਨਵਰ ਮਸੀਹ ਨਾਂ ਦੇ ਇੱਕ ਅਕਾਲੀ ਲੀਡਰ ਦੀ ਗ੍ਰਿਫਤਾਰੀ ਹੋਈ ਸੀ।

ਸ.ਸ.-ਬ.ਸ./11:05/30.06.2022

ਮੇਰੇ ਹਿਸਾਬ ਨਾਲ ਮੁਕੱਦਮਾ ਨੰਬਰ 23/2020 ਹੈ। ਉਦੋਂ ਜੋ ਨਸ਼ੇ ਦਾ ਸਭ ਤੋਂ ਵੱਡਾ ਸੌਦਾਗਰ ਪੰਜਾਬ ਦਾ ਹੈ, ਅੱਜ ਦੀ ਤਾਰੀਖ ਵਿੱਚ ਜੇਲ੍ਹ ਵਿੱਚ ਹੈ। ਉਦੋਂ ਜੋ ਸਾਡੇ ਮਿੱਤਰ ਸਾਹਮਣੇ ਬੈਠੇ ਹਨ (ਆਪੋਜ਼ੀਸ਼ਨ ਦੇ ਮੈਂਬਰਾਂ ਵੱਲ ਇਸ਼ਾਰਾ), ਇਨ੍ਹਾਂ ਨੇ ਵੀ ਮੰਗ ਕੀਤੀ ਸੀ ਕਿ ਉਸ ਬੰਦੇ ਦੀ ਗ੍ਰਿਫਤਾਰੀ, ਉਸ ਐੱਫ.ਆਈ.ਆਰ. ਨੰਬਰ 23 ਵਿੱਚ ਹੋਵੇ ਕਿਉਂਕਿ ਉਹ ਉਸ ਦਾ ਬਹੁਤ ਹੀ **ਘਨਿਸ਼ਟ** ਮਿੱਤਰ ਸੀ ਔਰ ਉਸ ਦਾ ਸਾਥੀ ਸੀ। ਇਨ੍ਹਾਂ ਨੇ ਬਹੁਤ **ਪ੍ਰਯਾਸ** ਕੀਤਾ ਪਰ ਕੁਝ ਮਿਹਰਬਾਨੀ ਐੱਸ.ਟੀ.ਐੱਫ. ਦੀ ਹੋ ਗਈ ਤੇ ਕੁਝ ਰਾਜਨੀਤੀ ਚੱਲ ਗਈ। ਇਸ ਕਰਕੇ ਉਸ ਸੌਦਾਗਰ ਦੀ ਗ੍ਰਿਫਤਾਰੀ ਉਸ ਕੇਸ ਵਿੱਚ ਨਹੀਂ ਹੋ ਸਕੀ। ਐੱਫ.ਆਈ.ਆਰ. ਨੰਬਰ 23 ਬਹੁਤ ਹੀ ਅਹਿਮ ਕੇਸ ਹੈ, ਇਹ ਕੇਸ ਨਸ਼ੇ ਦੇ ਸਬੰਧ ਵਿੱਚ ਹੈ, ਮੈਂ ਸਰਕਾਰ ਨੂੰ ਖਾਸ ਕਰਕੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਕੇਸ ਵਿੱਚ ਉਸ ਵਿਅਕਤੀ ਦੀ ਪੁੱਛ-ਗਿੱਛ ਹੋਵੇ ਅਤੇ ਕਲੀਅਰ ਕਰ ਦਿੱਤਾ ਜਾਵੇ ਕਿ ਉਸ ਦਾ ਰੋਲ ਹੈ ਜਾਂ ਨਹੀਂ ਹੈ ਕਿਉਂਕਿ ਇਹ ਬਹੁਤ ਵੱਡੀ ਰਿਕਵਰੀ ਸੀ। ਗੁਜਰਾਤ ਦੀ ਪੁਲਿਸ ਨੇ ਇਨਫਰਮੇਸ਼ਨ ਦੇ ਕੇ ਇਹ ਰਿਕਵਰੀ ਕਰਵਾਈ ਸੀ। ਇਹ ਮੇਰੀ ਬੇਨਤੀ ਹੈ ਜੀ।

ਦੂਸਰਾ ਬੇਅਦਬੀ ਦਾ ਮੁੱਦਾ ਹੈ। ਮੈਂ ਬੇਅਦਬੀ ਬਾਰੇ ਕਾਲ ਅਟੈਂਸ਼ਨ ਨੋਟਿਸ ਵੀ ਮੂਵ ਕੀਤੀ ਸੀ, ਕਿਸੇ ਕਾਰਨ ਟੇਕਅੱਪ ਨਹੀਂ ਹੋ ਪਾ ਰਿਹਾ ਹੈ। ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਜੀ ਕਿਉਂਕਿ ਸਦਨ ਅੱਜ ਤੱਕ ਚਲਦਾ ਹੈ, ਕੋਈ ਇਸ ਵਾਸਤੇ 30 ਮਿੰਟ ਰੱਖ ਲਿਆ ਜਾਵੇ ਜਾਂ 30 ਮਿੰਟ ਵਾਸਤੇ ਸਦਨ ਦੀ ਕਾਰਵਾਈ ਵਧਾ ਦਿੱਤੀ ਜਾਵੇ ਕਿਉਂਕਿ ਬਹੁਤ ਅਹਿਮ ਮੁੱਦਾ ਹੈ। ਕੁਝ ਪੁਆਇੰਟ ਇਸ ਤਰੀਕੇ ਦੇ ਹਨ, ਜਿਸ ਬਾਰੇ ਆਮ ਜਨਤਾ ਅਤੇ ਇਸ ਪਵਿੱਤਰ ਸਦਨ ਨੂੰ ਵੀ ਜਾਣਨਾ ਜ਼ਰੂਰੀ ਹੈ। ਇਹ ਸੱਤਾਪਕਸ਼ ਵਾਸਤੇ ਵੀ

ਲਾਭਦਾਇਕ ਹੋਵੇਗਾ ਅਤੇ ਆਪੋਜ਼ੀਸ਼ਨ ਵਾਸਤੇ ਵੀ ਹੋਵੇਗਾ। ਜਿੰਨੀਆਂ ਵੀ ਨਾਨਕ ਨਾਮ ਲੇਵਾ ਸੰਗਤਾਂ ਹਨ, ਉਨ੍ਹਾਂ ਵਾਸਤੇ ਵੀ ਵਧੀਆ ਰਹੇਗਾ, ਤੁਸੀਂ ਵੀ ਕੋਟਕਪੂਰਾ ਏਰੀਆ ਤੋਂ ਇਸ ਸਦਨ ਦੀ ਪ੍ਰਤੀਨਿਧਤਾ ਕਰ ਰਹੇ ਹੋ। ਮੇਰੀ ਬੇਨਤੀ ਹੈ ਕਿ ਮੈਨੂੰ ਆਪਣਾ ਪੱਖ ਰੱਖਣ ਵਾਸਤੇ 10 ਮਿੰਟ ਦਾ ਸਮਾਂ ਦੇ ਦਿੱਤਾ ਜਾਵੇ ਜਾਂ ਅੱਧੇ ਘੰਟੇ ਵਾਸਤੇ ਸਦਨ ਦੀ ਕਾਰਵਾਈ ਵਧਾ ਦਿੱਤੀ ਜਾਵੇ ਤਾਂ ਜੋ ਇਸ ਮੁੱਦੇ ਉੱਤੇ ਇੱਕ ਵਧੀਆ ਡਿਬੇਟ ਹੋ ਸਕੇ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਸਪੀਕਰ ਸਾਹਿਬ, ਇਹ ਬਹੁਤ ਇੰਪਾਰਟੈਂਟ ਮਸਲਾ ਹੈ, ਪੰਜਾਬ ਦੇ ਸੈਂਟੀਮੈਂਟਸ ਨਾਲ ਜੁੜਿਆ ਹੋਇਆ ਮਸਲਾ ਹੈ। ਸਾਰੀਆਂ ਪਾਰਟੀਆਂ ਦੀ ਇਸ ਪ੍ਰਤੀ ਕੁਮਿੱਟਮੈਂਟ ਹੈ, ਮੈਂ ਗੁਜ਼ਾਰਿਸ਼ ਕਰਾਂਗਾ ਕਿ ਅਸੀਂ fully ਸੁਪੋਰਟ ਕਰਾਂਗੇ, ਇਨ੍ਹਾਂ ਨੂੰ ਆਪਣਾ ਪੱਖ ਪੇਸ਼ ਕਰਨ ਦਾ ਸਮਾਂ ਦਿੱਤਾ ਜਾਵੇ because he is expert on it ਜਾਂ ਇਸ ਤੇ ਅੱਧੇ ਘੰਟੇ ਦੀ ਚਰਚਾ ਤੁਸੀਂ ਕਿਰਪਾ ਕਰਕੇ ਅਲਾਓ ਕਰੋ ਜੀ।

**ਸ਼੍ਰੀ ਗੁਰਪ੍ਰੀਤ ਬੱਸੀ ਗੋਗੀ (ਲੁਧਿਆਣਾ ਪੱਛਮੀ):** ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਦੇ ਸਾਹਮਣੇ ਬੇਨਤੀ ਕਰਨ ਆਇਆ ਹਾਂ ਕਿ ਮੇਰਾ ਹਲਕਾ ਲੁਧਿਆਣਾ ਪੱਛਮੀ ਵਿੱਚ ਪੀ.ਏ.ਯੂ. ਯੂਨੀਵਰਸਿਟੀ ਅਤੇ GADVASU ਯੂਨੀਵਰਸਿਟੀ ਹੈ। ਤੁਹਾਨੂੰ ਪਤਾ ਹੈ ਕਿ ਸਾਰੇ ਪੰਜਾਬ ਦੀ ਕਿਸਾਨੀ ਸਬੰਧੀ ਖੋਜੀਕਰਨ ਉੱਥੇ ਹੁੰਦਾ ਹੈ ਅਤੇ ਸਾਡੀ ਕਿਸਾਨੀ ਦੀ ਉੱਨਤੀ ਵਾਸਤੇ ਨਵੀਆਂ-ਨਵੀਆਂ ਖੋਜਾਂ ਕੀਤੀਆਂ ਜਾਂਦੀਆਂ ਹਨ ਪਰ ਉੱਥੇ ਅੱਜ ਦੀ ਤਾਰੀਖ ਵਿੱਚ ਨਾ ਤਾਂ ਸਾਡੇ ਕੋਲ ਰੈਗੂਲਰ ਵੀ.ਸੀ. ਸਾਹਿਬ ਹਨ ਤੇ ਨਾ ਹੀ ਉੱਥੇ ਸਾਡੇ ਮੈਨੇਜਮੈਂਟ ਵਿੱਚ ਪ੍ਰਸ਼ਾਸਕੀ ਅਸਾਮੀਆਂ ਹਨ, ਉਹ ਵੀ ਖਾਲੀ ਪਈਆਂ ਹਨ ਜਿਵੇਂ ਕਿ ਪਰਸਾਰ ਸਿੱਖਿਆ, ਡੀਨ ਪੋਸਟ ਗਰੈਜੂਏਟ ਸਟੱਡੀਜ਼, ਰਜਿਸਟਰਾਰ, ਡੀਨ ਐਗਰੀਕਲਚਰ, ਡਾਇਰੈਕਟਰ ਵਿਦਿਆਰਥੀ ਭਲਾਈ ਆਦਿ ਕਿਰਪਾ ਕਰਕੇ ਇਨ੍ਹਾਂ ਅਸਾਮੀਆਂ ਨੂੰ ਭਰਿਆ ਜਾਵੇ। ਉਸ ਦੇ ਨਾਲ-ਨਾਲ ਸਾਡੇ ਸੱਤਵੇਂ ਪੇਅ ਕਮਿਸ਼ਨ ਅਨੁਸਾਰ ਯੂ.ਜੀ.ਸੀ. ਦੀ ਤਨਖਾਹ ਸਕੇਲ ਲਾਗੂ ਹੋਣ ਵਾਲਾ ਹੈ, ਇਹ ਬਹੁਤ ਜ਼ਰੂਰੀ ਮਸਲਾ ਹੈ। ਇਸ ਦੇ ਨਾਲ-ਨਾਲ ਵੈਟਰਨਰੀ ਸਕਾਲਰਜ਼ ਬਾਰੇ ਵੀ, ਜਿਵੇਂ ਅਸੀਂ ਕਹਿੰਦੇ ਹਾਂ ਕਿ ਸਾਡੇ ਬੱਚੇ ਪੜ੍ਹ-ਲਿਖ ਕੇ ਬਾਹਰ ਨਾ ਜਾਣ ਪਰ ਉਨ੍ਹਾਂ ਨੂੰ ਸਿਰਫ 6200/- ਰੁਪਏ stipend ਦਿੱਤਾ ਜਾ ਰਿਹਾ ਹੈ। ਜਦ ਕਿ ਬਾਹਰਲੇ ਸੂਬਿਆਂ ਹਰਿਆਣਾ, ਰਾਜਸਥਾਨ ਆਦਿ ਵਿੱਚ 17,000/- ਤੋਂ 24,000/- ਤੱਕ stipend ਦਿੱਤਾ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ ਅਸੀਂ ਆਪਣੇ ਬੱਚਿਆਂ ਦੇ ਭਵਿੱਖ ਨੂੰ ਦੇਖਦੇ ਹੋਏ ਇੱਕ ਤਾਂ stipend ਵਧਾਈਏ, ਇੱਕ ਯੂਨੀਵਰਸਿਟੀ ਦਾ ਮਿਆਰ ਹੋਰ ਉੱਚਾ ਚੁੱਕਣ ਵਾਸਤੇ ਅਸੀਂ ਵੱਧ ਤੋਂ ਵੱਧ ਉਪਰਾਲੇ ਕਰੀਏ।

ਇਸ ਦੇ ਨਾਲ ਹੀ ਮੇਰਾ ਸ਼ਹਿਰ ਉੱਨਤੀ ਸ਼ਹਿਰ ਹੈ, ਜਿਸ ਵਿੱਚ ਸਾਰੀ ਇੰਡਸਟਰੀ ਹੈ ਜਿਵੇਂ ਮਾਨਚੈਸਟਰ ਆਫ ਲੁਧਿਆਣਾ, ਇੰਡਸਟਰੀ ਨੂੰ ਬਹੁਤ ਜ਼ਿਆਦਾ ਪ੍ਰਾਬਲਮਜ਼ ਹਨ, ਉਨ੍ਹਾਂ ਦੀਆਂ ਪਾਲਿਸੀਜ਼ ਨੂੰ ਰੀਵਿਊ ਕਰਨ ਦੀ ਲੋੜ ਹੈ, ਇਨਹਾਂਸਮੈਂਟ ਆਦਿ ਦੀਆਂ ਪਾਲਿਸੀਆਂ ਨੂੰ ਵੀ ਰੀਵਿਊ ਕਰਨ ਦੀ ਲੋੜ ਹੈ। ਇਹ ਇੰਡਸਟਰੀ ਡਿਪਾਰਟਮੈਂਟ ਨਾਲ ਸਬੰਧਿਤ ਕੰਮ ਹਨ। ਇਸ ਤੋਂ ਇਲਾਵਾ ਪੰਜਾਬ ਸਰਕਾਰ ਇੱਥੇ ਆਪਣਾ ਵੱਧ ਤੋਂ ਵੱਧ ਰੈਵੇਨਿਊ ਜਨਰੇਟ ਕਰੇ, ਉਸ ਲਈ ਸਾਨੂੰ One Time Settlement ਲੈ ਕੇ ਆਉਣੀ ਚਾਹੀਦੀ ਹੈ ਜਿਸ ਵਿੱਚ ਇੰਪਰੂਵਮੈਂਟ ਟਰੱਸਟ ਲੁਧਿਆਣਾ ਹੈ, ਉਸ ਵਿੱਚੋਂ ਸਾਨੂੰ ਕਰੋੜਾਂ/ਅਰਬਾਂ ਰੁਪਿਆ ਆ ਸਕਦਾ ਹੈ। ਮਿਉਂਸਿਪਲ ਕਾਰਪੋਰੇਸ਼ਨ, ਪੀ.ਐਸ.ਪੀ.ਸੀ.ਐਲ., ਗਲਾਡਾ, ਇੰਡਸਟਰੀ ਡਿਪਾਰਟਮੈਂਟ ਵਿੱਚੋਂ ਆ ਸਕਦਾ ਹੈ, ਜੇ ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਲਈ ਇੱਕ One Time Settlement ਲੈ ਆਈਏ ਕਿਉਂਕਿ ਜੇ ਕਿਸੇ ਨੇ ਇੱਕ ਰੁਪਿਆ ਦੇਣਾ ਹੈ ਤਾਂ ਉਸ ਉੱਤੇ 10/- ਰੁਪਏ ਪੀਨਲ ਇੰਟਰੱਸਟ, ਕੰਪਾਊਂਡ ਇੰਟਰੱਸਟ, ਵੱਡੇ-ਵੱਡੇ ਵਿਆਜ ਲੱਗ ਕੇ ਉਨ੍ਹਾਂ ਦੇ ਕੋਰਟ ਕਚਹਿਰੀਆਂ ਵਿੱਚ ਕੇਸ ਚੱਲਦੇ ਹਨ।

ਗ.ਕੌ./ਰ.ਕ/11.10/30.06.2022

20-20 ਸਾਲਾਂ ਤੋਂ ਕੋਰਟਾਂ ਵਿੱਚ ਕੇਸ ਲੰਬਿਤ ਪਏ ਹਨ। ਨਾ ਤਾਂ ਅਸੀਂ ਫੈਸਲੇ ਕਰਵਾ ਸਕਦੇ ਹਾਂ। ਇਸ ਲਈ ਮੇਰੀ ਬੇਨਤੀ ਹੈ ਕਿ one time settlement ਲਿਆ ਕੇ ਉਸ ਨੂੰ ਟਾਈਮ ਫਰੇਮ ਕਰਕੇ ਚੰਗੀਆਂ ਪਾਲਿਸੀਆਂ ਬਣਾ ਕੇ ਰੈਵੀਨਿਊ ਜੈਨਰੇਟ ਹੋ ਜਾਵੇਗਾ। ਉਸ ਨਾਲ ਸਾਰੇ ਸ਼ਹਿਰੀਆਂ ਨੂੰ ਸੁਵਿਧਾਵਾਂ ਵੀ ਮਿਲ ਜਾਣਗੀਆਂ।

**ਸਰਦਾਰ ਅਮਰਪਾਲ ਸਿੰਘ (ਸ੍ਰੀ ਹਰਗੋਬਿੰਦਪੁਰ, ਐਸ.ਸੀ.)**: ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਸਦਨ ਵਿੱਚ ਪਹਿਲੀ ਵਾਰ ਬੋਲ ਰਿਹਾ ਹਾਂ। ਮੇਰੇ ਮਸਲੇ ਹਲਕਾ ਸ਼੍ਰੀ ਹਰਿਗੋਬਿੰਦਪੁਰ ਸਾਹਿਬ ਦੇ ਹੀ ਹਨ। ਪੂਰੇ ਪੰਜਾਬ ਵਿੱਚ ਜਿੱਥੋਂ ਵੀ ਐਕਸਪ੍ਰੈਸ ਹਾਈਵੇਅ ਲੰਘ ਰਿਹਾ ਹੈ ਇਹ ਮਸਲੇ ਉਸ ਨਾਲ ਸਬੰਧਿਤ ਹਨ। ਇਸ ਵਿੱਚ ਸਭ ਤੋਂ ਵੱਡੀ ਪ੍ਰਾਬਲਮ ਇਹ ਆ ਰਹੀ ਹੈ ਕਿ Right to equality ਉਹ ਨਜ਼ਰ ਨਹੀਂ ਆ ਰਿਹਾ। ਖਾਸ ਕਰਕੇ ਸਰਕਾਰ ਜੋ ਸਾਨੂੰ ਇੱਕ ਏਕੜ ਦੀ ਕੰਪਨਸੇਸ਼ਨ ਦੇ ਰਹੀ ਹੈ ਉਹ ਕਿਸੇ ਨੂੰ 73 ਲੱਖ ਰੁਪਏ ਦੇ ਹਿਸਾਬ ਨਾਲ ਦੇ ਰਹੀ ਹੈ ਅਤੇ ਕਿਸੇ ਨੂੰ ਸਿਫਰ 33 ਲੱਖ ਰੁਪਏ ਦੇ ਹਿਸਾਬ ਨਾਲ ਦੇ ਰਹੀ ਹੈ। ਇੱਥੇ ਇੱਕ ਗੱਲ ਉੱਠਦੀ ਹੈ ਜੋ ਕਿ ਸਾਰੇ ਕਿਸਾਨਾਂ ਦੀ ਆਵਾਜ਼ ਵੀ ਬਣਦੀ ਹੈ ਕਿ ਸਾਡੇ ਨਾਲ Right to equality ਕਿੱਥੇ ਹੈ। ਇਸ ਗੱਲ ਨੂੰ ਕਿਵੇਂ ਸਮਝੀਏ ਕਿ ਸਾਡੇ ਸਾਰਿਆਂ ਨਾਲ ਵਖਰੇਵਾਂ ਨਹੀਂ ਹੋ ਰਿਹਾ। ਕਿਸੇ ਨੂੰ 73 ਲੱਖ ਰੁਪਏ ਨਾਲ ਮਿਲ ਰਿਹਾ ਹੈ ਅਤੇ ਕਿਸੇ ਨੂੰ 33 ਲੱਖ ਰੁਪਏ ਨਾਲ ਮਿਲ ਰਿਹਾ ਹੈ। ਦੂਜੀ ਗੱਲ ਮਾਈਨਿੰਗ ਪਾਲਿਸੀ ਦੀ ਹੈ। ਜਿਹੜੇ JCB ਅਪਰੇਟਰ ਹਨ ਅਤੇ ਪੁਰਾਣੀਆਂ ਸਰਕਾਰਾਂ ਕਰਕੇ ਬਾਕੀ ਜਿਹੜੇ ਕਿਸਾਨ

ਮਸ਼ੀਨਾਂ ਲੈ ਚੁੱਕੇ ਹਨ ਇਸ ਸਮੇਂ ਉਹ ਸਾਰੇ ਬੇਰੁਜ਼ਗਾਰ ਹੋ ਗਏ ਹਨ। ਕਿਸਾਨਾਂ ਨੇ ਆਪਣੀ ਜ਼ਮੀਨ ਉਨ੍ਹਾਂ ਕੋਲ ਪੁਟਾਣੀ ਹੁੰਦੀ ਹੈ ਅਤੇ ਪੈਸਾ ਆਉਣਾ ਹੁੰਦਾ ਹੈ ਉਹ ਪੈਸਾ ਵੀ ਨਹੀਂ ਆ ਰਿਹਾ। ਮੇਰੀ ਬੇਨਤੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਇਸ ਪਾਲਿਸੀ ਨੂੰ ਸੁਧਾਰਿਆ ਜਾਵੇ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ (ਅਮਰਗੜ੍ਹ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ। ਮੇਰਾ ਹਲਕਾ ਅਮਰਗੜ੍ਹ ਹੈ। ਜਿੱਥੇ ਦੋ ਹਾਈਵੇਅ ਨਵੀਆਂ ਦਿੱਲੀ ਤੋਂ ਕਟੜਾ ਅਤੇ ਚੰਡੀਗੜ੍ਹ ਤੋਂ ਭੁੱਚੋ ਲੰਘ ਰਹੇ ਹਨ ਉਹ ਕਰਾਸ ਹੋ ਰਹੀਆਂ ਹਨ। ਇਹ ਬਹੁਤ ਵੀ ਸੰਵੇਦਨਸ਼ੀਲ ਮੁੱਦਾ ਹੈ। ਮੈਂ ਸਦਨ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਵਰਖਾ ਆਉਂਦੀ ਹੈ ਤਾਂ ਇਹ ਨਹੀਂ ਪਤਾ ਹੁੰਦਾ ਕਿ ਕਿੰਨੀ ਵਰਖਾ ਆਉਣੀ ਹੈ। ਜਿਸ ਨੇ ਸਾਲ 1988 ਦੀ ਵਰਖਾ ਦਾ ਰਿਕਾਰਡ ਦੇਖਿਆ ਹੋਵੇ, ਸਾਲ 1996 ਦੀ ਵਰਖਾ ਦੇਖੀ ਹੋਵੇ ਉਸ ਨੂੰ ਪਤਾ ਹੁੰਦਾ ਹੈ ਕਿ ਹੜ੍ਹ ਦਾ ਕਿੰਨਾ ਪਾਣੀ ਆ ਸਕਦਾ ਹੈ। ਅੱਜ ਉਸ ਹਾਈਵੇਅ ਤੋਂ ਥੱਲੇ ਡਰੇਨ ਦੇ ਸਿਰਫ ਪਾਈਪ ਕਈ ਥਾਵਾਂ ਤੇ ਦੱਬੇ ਜਾ ਰਹੇ ਹਨ। ਉਹ ਸਰਾਸਰ ਗਲਤ ਹਨ। ਉੱਥੇ ਪੁਲ ਲੱਗੇ ਹੋਣੇ ਚਾਹੀਦੇ ਹਨ। ਮੈਨੂੰ ਯਾਦ ਹੈ ਕਿ ਸਾਡੇ ਪਿੰਡ ਕੋਲ ਇੱਕ ਪਹਿਲਾਂ ਪੁਲੀ ਹੁੰਦੀ ਸੀ। ਉਸ ਤੋਂ ਬਾਅਦ ਉੱਥੇ ਪੁਲ ਲੱਗੇ ਹਨ ਜਦੋਂ ਅਸੀਂ ਛੋਟੇ ਛੋਟੇ ਸੀ। ਮੈਂ ਉੱਥੇ ਦੇ ਅਧਿਕਾਰੀਆਂ ਨਾਲ ਗੱਲ ਕੀਤੀ ਕਿ ਇੰਨੇ ਵੱਡੇ ਪੁਲ ਤੋਂ ਕੀ ਕਰਵਾਉਣਾ ਹੈ। ਉਹ ਕਹਿੰਦਾ ਕਿ ਸਰ ਹੜ੍ਹ ਦੇ ਪਾਣੀ ਦਾ ਪਤਾ ਨਹੀਂ ਹੁੰਦਾ ਕਿ ਕਿੰਨਾ ਆ ਜਾਣਾ। ਉਸ ਤੋਂ ਬਾਅਦ ਮੈਨੂੰ ਪਤਾ ਲੱਗਾ ਜਿਹੜੇ ਕਈ ਸਾਡੇ ਵੀਰ ਇਸ ਸਦਨ ਵਿੱਚ ਬੈਠੇ ਹਨ ਜਿਨ੍ਹਾਂ ਨੇ ਸਾਲ 1988 ਅਤੇ 1996 ਦਾ ਸੰਤਾਪ ਹੰਢਾਇਆ ਹੈ। ਮੈਂ ਪੀ.ਡਬਲਿਊ.ਡੀ. ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਸਾਡੇ ਪਾਣੀ ਦੇ ਚਰਵਾਹੇ ਹਨ ਉਹ ਕਈ ਪਾਸੇ ਵੰਡੇ ਗਏ ਹਨ। ਉਨ੍ਹਾਂ ਦੇ ਸੰਭਾਵਿਤ ਪਾਈਪ ਦੱਬੇ ਜਾਣ। ਅੱਜ ਕਿਸੇ ਪਲਾਨਿੰਗ ਵਿੱਚ ਘੱਟ ਹਨ ਅਤੇ ਕਿਤੇ ਵੱਧ ਹਨ। ਆਉਣ ਵਾਲੇ ਸਮੇਂ ਵਿੱਚ ਹਾਈਵੇਅ ਨੇ ਏਨਾ ਪੈਸਾ ਨਹੀਂ ਦੇਣਾ ਕਿ ਉਸ ਨੂੰ ਪੁੱਟ ਕੇ ਦੁਬਾਰਾ ਕੱਢ ਦਿੱਤਾ ਜਾਵੇ।

**ਸਰਦਾਰ ਸੁਖਵੀਰ ਸਿੰਘ ਮਾਈਸਰਖਾਨਾ (ਮੌੜ):** ਸਪੀਕਰ ਸਾਹਿਬ, ਪਿਛਲੇ ਪੰਜਵੇਂ ਮਹੀਨੇ ਦੀ 20 ਤਾਰੀਖ ਨੂੰ ਲੋਕਾਂ ਦੀਆਂ ਸਮੱਸਿਆਵਾਂ ਨੂੰ ਦੇਖਦਿਆਂ ਹੋਇਆਂ ਮੈਂ ਟੇਲਾਂ ਤੇ ਪੈਂਦੇ ਪਿੰਡਾਂ ਵਿੱਚ ਜਾ ਕੇ ਆਇਆ ਹਾਂ। ਕੋਟਭਾਰਾ, ਰਾਮਗੜ੍ਹ ਭੂੰਦੜ, ਜਾਤਰੀ, ਮੋਚਰ ਸਿੰਘ ਰਾਏਖਾਨਾ, ਸੂਚ, ਕਿਸ਼ਨਪੁਰਾ ਥੰਮਰਗੜ੍ਹ, ਕੁਤਿਆਲ ਇਸ ਨਾਲ ਪੈਂਦੇ ਹੋਰ ਵੀ 2-4 ਪਿੰਡ ਪ੍ਰਭਾਵਿਤ ਹਨ। ਕਿਸੇ ਵੀ ਟੇਲਾਂ ਤੇ ਪਾਣੀ ਨਹੀਂ ਪਹੁੰਚ ਰਿਹਾ। ਜਿਹੜੇ 10 ਹਿੱਸੇ ਪਾਣੀ ਦੇਣਾ ਬਣਦਾ ਹੁੰਦਾ ਹੈ। ਮੈਂ ਸਬੰਧਿਤ ਅਫਸਰਾਂ ਨੂੰ ਨਾਲ ਲਿਜਾ ਕੇ ਮੌਕੇ ਤੇ ਦੇਖਿਆ ਕਿ 2-2 ਹਿੱਸੇ ਵੀ ਪਾਣੀ ਨਹੀਂ ਪਹੁੰਚ ਰਿਹਾ ਸੀ। ਕਈ ਜਗ੍ਹਾ ਤੇ ਰਾਮਗੜ੍ਹ ਭੂੰਦੜ ਤਾਂ ਇੱਕ ਹਿੱਸਾ ਵੀ ਪਾਣੀ ਨਹੀਂ ਪਹੁੰਚ

ਰਿਹਾ ਸੀ। ਇਸ ਕਰਕੇ ਮੈਂ ਤੁਹਾਡੇ ਜ਼ਰੀਏ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਧਰ ਧਿਆਨ ਦੇ ਕੇ ਟੇਲਾਂ ਤੇ ਪੈਂਦੇ ਪਿੰਡਾਂ ਨੂੰ ਪਾਣੀ ਮੁਹੱਈਆ ਕਰਵਾਇਆ ਜਾਵੇ। ਮੈਂ ਪਹਿਲਾਂ ਵੀ ਬੇਨਤੀ ਕਰ ਰਿਹਾ ਸੀ ਕਿ ਇੱਕ ਕੋਟਲਾ ਬਰਾਂਚ ਪੈਂਦੀ ਹੈ ਅਤੇ ਕੋਟਲੇ ਬਰਾਂਚ ਉੱਤੇ ਰੱਲੇ ਤੋਂ ਘੁੰਮਣ ਰਜਵਾਹਾ ਨਿਕਲਦਾ ਹੈ ਔਰ ਪਿਛਲੀਆਂ ਸਰਕਾਰਾਂ ਦੀ ਨਲਾਇਕੀ ਰਹੀ ਹੈ ਕਿ ਰੱਲੇ ਪਿੰਡ ਦਾ ਪੂਰੇ ਸੀਵਰੇਜ ਦਾ ਪਾਣੀ, ਪੰਚਾਇਤ ਦਾ ਪਾਣੀ, ਗਟਰ ਦਾ ਪਾਣੀ ਉਹ 25 ਪਿੰਡਾਂ ਵਿੱਚ ਜਾ ਕੇ ਮਿਲਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਗੋਲਡੀ ਜੀ।

**ਸ਼੍ਰੀ ਜਗਦੀਪ ਕੰਬੋਜ ਗੋਲਡੀ (ਜਲਾਲਾਬਾਦ):**ਸਪੀਕਰ ਸਾਹਿਬ ਧੰਨਵਾਦ, ਅੱਜ ਤੁਸੀਂ ਸਾਨੂੰ ਦੇਖ ਹੀ ਲਿਆ। ਹੱਥ ਖੜ੍ਹਾ ਕਰਦਿਆਂ ਨੂੰ ਬਹੁਤ ਸਮਾਂ ਹੋ ਗਿਆ। ਮੈਂ ਪਹਿਲੀ ਵਾਰ ਬੋਲਣ ਲੱਗਾ ਹਾਂ। ਜੇਕਰ ਮੇਰੇ ਤੋਂ ਕੁਝ ਗਲਤ ਬੋਲ ਹੋ ਜਾਂਦਾ ਹੈ ਤਾਂ ਮੈਂ ਪਹਿਲਾਂ ਹੀ ਮਾਫੀ ਮੰਗ ਲੈਂਦਾ ਹਾਂ।

**ਮਾਨਯੋਗ ਸਪੀਕਰ:** ਗੋਲਡੀ ਜੀ, ਗਲਤ ਤਾਂ ਬੋਲਣਾ ਹੀ ਨਹੀਂ।

ਕ.ਕ/ਰ.ਕ./11.15/30.06.2022

**ਸ਼੍ਰੀ ਜਗਦੀਪ ਕੰਬੋਜ ਗੋਲਡੀ:** ਸਪੀਕਰ ਸਾਹਿਬ, ਸਾਡੇ ਨਹਿਰੀ ਪਾਣੀ ਦਾ ਇੱਕ ਬਹੁਤ ਇਸ਼ੂ ਹੈ ਜਿਹੜਾ ਜ਼ਿਲ੍ਹਾ ਫਿਰੋਜ਼ਪੁਰ, ਫਜ਼ਿਲਕਾ, ਮੁਕਤਸਰ ਤੇ ਫਰੀਦਕੋਟ ਨਾਲ ਲੱਗਦਾ ਹੈ। ਜਦੋਂ ਹਰੀਕੇ ਪੱਤਣ ਤੋਂ ਪਾਣੀ ਆਉਂਦਾ ਹੈ ਤਾਂ ਕਸੂਰ ਦਾ ਪਾਣੀ ਉੱਥੇ ਮਿਕਸ ਹੋ ਜਾਂਦਾ ਹੈ। ਅਸੀਂ ਨਹਿਰਾਂ ਤਾਂ ਬਹੁਤ ਬਣਾ ਦਿੱਤੀਆਂ ਹਨ ਪਰ ਜਦੋਂ ਪਾਣੀ ਮਿਕਸ ਹੋ ਜਾਂਦਾ ਹੈ ਤਾਂ ਉਹ ਸਾਰੇ ਜ਼ਿਲ੍ਹੇ ਨੂੰ ਪ੍ਰਭਾਵਿਤ ਕਰਦਾ ਹੈ। ਉਹ ਪਾਣੀ ਰਾਜਸਥਾਨ ਵਿੱਚ ਵੀ ਜਾਂਦਾ ਹੈ, ਲੋਕ ਉਸ ਪਾਣੀ ਨੂੰ ਪੀਂਦੇ ਹਨ। ਪੰਜਾਬ ਵਿੱਚ ਵੀ ਉਸ ਪਾਣੀ ਨਾਲ ਹੀ ਖੇਤੀ ਦਾ ਕੰਮ ਵੀ ਕੀਤਾ ਜਾਂਦਾ ਹੈ। ਸੋ, ਮੇਰੀ ਤੁਹਾਨੂੰ ਇਹ ਬੇਨਤੀ ਹੈ ਕਿ ਮੰਤਰੀ ਸਾਹਿਬ ਨੂੰ ਰਿਕੁਐਸਟ ਕੀਤੀ ਜਾਵੇ ਕਿ ਜਲਦੀ ਤੋਂ ਜਲਦੀ ਇਸ ਦਾ ਹੱਲ ਕਰ ਦਿੱਤਾ ਜਾਵੇ।

**ਸਰਦਾਰ ਜਗਤਾਰ ਸਿਘ ਦਿਆਲਪੁਰਾ (ਸਮਰਾਲਾ):** ਮਾਨਯੋਗ ਸਪੀਕਰ ਸਾਹਿਬ, ਸਮਾਂ ਦੇਣ ਲਈ ਬਹੁਤ-ਬਹੁਤ ਧੰਨਵਾਦ। ਸਰ, ਮਾਛੀਵਾੜਾ ਸਾਹਿਬ ਵਿਖੇ ਇੱਕ ਕਾਨੂੰਗੋ ਨੂੰ 25 ਹਜ਼ਾਰ ਦੀ ਰਿਸ਼ਵਤ ਲੈਂਦੇ ਹੋਏ ਰੰਗੇ ਹੱਥੀਂ ਫੜਿਆ ਗਿਆ ਹੈ। ਉਸ ਦੇ ਵਿਰੁੱਧ ਬਣਦੀ ਕਾਰਵਾਈ ਕੀਤੀ ਗਈ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ 2019 ਦੇ ਵਿੱਚ ਜਦੋਂ ਲੁਧਿਆਣੇ ਵਿਖੇ ਪਟਵਾਰੀ ਸੀ ਤਾਂ ਇਨ੍ਹਾਂ ਦੇ ਵਿਰੁੱਧ ਥਾਣਾ ਸਲੇਮ ਟਾਬਰੀ ਵਿਖੇ ਬਹੁਤ ਹੀ ਸੰਗੀਨ ਧਾਰਾਵਾਂ ਤਹਿਤ ਮੁਕੱਦਮਾ ਦਰਜ ਹੋਇਆ ਸੀ। ਇਹ ਪਟਵਾਰੀ ਲੈਂਡ ਮਾਫੀਆ ਨਾਲ ਸਬੰਧਿਤ ਹੈ। ਇਹ ਡੇਢ ਮਹੀਨਾ ਜੇਲ੍ਹ ਵਿੱਚ ਰਿਹਾ ਹੈ ਅਤੇ ਇਸ ਦੀ ਬੇਲ ਵੀ ਰੱਦ ਹੋਈ ਸੀ। ਉਸ ਤੋਂ ਬਾਅਦ ਕਮਿਸ਼ਨਰ ਪਟਿਆਲਾ ਵਿਖੇ

ਡਿਪਟੀ ਕਮਿਸ਼ਨਰ ਲੁਧਿਆਣਾ ਨੂੰ ਇਸ ਦੇ ਵਿਰੁੱਧ ਇੱਕ ਆਦੇਸ਼ ਜਾਰੀ ਹੋਇਆ ਸੀ ਕਿ ਇਸ ਦੇ ਵਿਰੁੱਧ ਬਣਦੀ ਅਨੁਸ਼ਾਸਨੀ ਅਤੇ ਪੁਲਿਸ ਕਾਰਵਾਈ ਕੀਤੀ ਜਾਵੇ। ਸਰ, ਸੋਚਣ ਵਾਲੀ ਗੱਲ ਇਹ ਹੈ ਕਿ ਇਹ ਸਾਲ 2019 ਦੇ ਵਿੱਚ ਜੇਲ੍ਹ ਕੱਟ ਕੇ ਆਇਆ ਸੀ ਅਤੇ ਫਿਰ ਵੀ ਸਾਲ 2022 ਦੇ ਵਿੱਚ ਕਾਨੂੰਗੋ ਕਿਵੇਂ ਬਣ ਗਿਆ ਸੀ? ਇਸ ਦੇ ਵਿਰੁੱਧ ਕਾਨੂੰਨੀ ਕਾਰਵਾਈ ਕਿਉਂ ਨਹੀਂ ਕੀਤੀ ਗਈ?

**ਸ਼੍ਰੀ ਸ਼ੀਤਲ ਅੰਗੁਰਾਲ (ਜਲੰਧਰ ਪੱਛਮੀ, ਐਸ. ਸੀ.):** ਸਪੀਕਰ ਸਾਹਿਬ, ਮੈਨੂੰ ਪਹਿਲੀ ਵਾਰੀ ਬੋਲਣ ਦਾ ਮੌਕਾ ਮਿਲਿਆ ਹੈ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਆਪਣੇ ਹਲਕੇ ਜਲੰਧਰ ਵੈਸਟ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਚੁਣ ਕੇ ਭੇਜਿਆ ਹੈ। ਇਲੈੱਕਸ਼ਨ ਦੇ ਸਮੇਂ ਦੇ ਵਿੱਚ ਮੈਂ ਆਪਣੇ ਹਲਕੇ ਦੇ ਲੋਕਾਂ ਦੇ ਨਾਲ ਇੱਕ ਵਾਅਦਾ ਕਰਕੇ ਆਇਆ ਸੀ। ਜਲੰਧਰ ਸ਼ਹਿਰ ਦੇ ਵਿੱਚ ਸਮਾਰਟ ਸਿਟੀ ਦੇ ਨਾਂਅ ਤੇ ਜੋ ਕੰਮ ਹੋਇਆ ਹੈ। ਇਸ ਦੇ ਵਿੱਚ ਬਹੁਤ ਵੱਡਾ ਘਪਲਾ ਹੋਇਆ ਹੈ ਜਿਸ ਦੀ ਦਰਖਾਸਤ ਵੀ ਮੈਂ ਦਿੱਤੀ ਹੋਈ ਹੈ। ਪੁਰਾਣੀਆਂ ਸਰਕਾਰਾਂ ਦੇ ਸਮੇਂ ਜਲੰਧਰ ਸ਼ਹਿਰ ਦੇ ਵਿੱਚ ਜਿਹੜਾ ਸਾਢੇ ਪੰਜ ਸੌ ਕਰੋੜ ਦੇ ਕਰੀਬ ਪੈਸਾ ਲੱਗਿਆ ਹੈ, ਉਹ ਕਿਤੇ ਵੀ ਲੱਗਿਆ ਹੋਇਆ ਨਹੀਂ ਦਿਖ ਰਿਹਾ। ਆਪਣੀ ਸਰਕਾਰ ਬਣਨ ਤੋਂ ਪਹਿਲਾਂ ਮੈਂ ਇਸ ਮੁੱਦੇ ਤੇ ਬਹੁਤ ਜ਼ਿਆਦਾ ਰੌਲਾ ਪਾਇਆ ਸੀ। ਮੈਨੂੰ ਨਹੀਂ ਪਤਾ ਸੀ ਕਿ ਮੈਂ ਵਿਧਾਇਕ ਬਣ ਜਾਣਾ ਹੈ। ਇਸ ਦੇ ਲਈ ਮੈਂ ਦਿੱਲੀ ਤੱਕ ਆਪਣੀ ਲੜਾਈ ਲੜੀ। ਮੈਂ ਐਸ.ਸੀ. ਕਮਿਸ਼ਨ ਵਿੱਚ ਵੀ ਗਿਆ। ਇਸ ਦੇ ਨਾਲ ਹੀ ਇੱਕ ਹੋਰ ਮਸਲਾ ਹੈ। ਪੀ.ਡਬਲਿਊ.ਡੀ. ਦੇ ਮਹਿਕਮੇ ਦੇ ਵਿੱਚੋਂ ਮੇਰੇ ਹਲਕੇ ਜਲੰਧਰ ਵੈਸਟ ਦੇ ਵਿੱਚ ਸ੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੇ ਨਾਂਅ ਦੇ ਉੱਤੇ ਇੱਕ ਕਮਿਊਨਿਟੀ ਹਾਲ ਬਣ ਰਿਹਾ ਹੈ। ਇਹ ਕਮਿਊਨਿਟੀ ਹਾਲ 80-120 ਫੁੱਟ ਲੰਬਾ ਚੌੜਾ ਹੈ। ਇਸ ਨੂੰ ਸਰਕਾਰ ਪੌਣੇ ਤਿੰਨ ਕਰੋੜ ਦੀ ਲਾਗਤ ਦੇ ਨਾਲ ਸਰਕਾਰ ਬਣਾ ਰਹੀ ਹੈ। ਪਰ ਇਸ ਦੀ ਲਾਗਤ ਸਿਰਫ ਤੇ ਸਿਰਫ 60 ਲੱਖ ਰੁਪਿਆ ਹੈ। ਇਸ ਦੀ ਜਾਂਚ ਲਈ ਮੈਂ ਪੰਜਾਬ ਦੀਆਂ ਜਾਂਚ ਏਜੰਸੀਆਂ ਤੋਂ ਲੈ ਕੇ ਦਿੱਲੀ ਤੱਕ ਗਿਆ ਹਾਂ। ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਖਿਲਾਫ ਬਣਦੀ ਕਾਨੂੰਨੀ ਕਾਰਵਾਈ ਕੀਤੀ ਜਾਵੇ। ਸ੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦਾ ਜਿਹੜਾ ਕਮਿਊਨਿਟੀ ਹਾਲ ਬਣ ਰਿਹਾ ਹੈ, ਇਸ ਦੇ ਉੱਤੇ ਇੱਕ ਕਮੇਟੀ ਗਠਿਤ ਕੀਤੀ ਜਾਵੇ ਕਿ ਜਿਹੜੇ ਲੋਕਾਂ ਨੇ ਇਸ ਨੂੰ ਬਣਾਇਆ ਹੈ, ਉਨ੍ਹਾਂ ਖਿਲਾਫ ਕਾਰਵਾਈ ਕੀਤੀ ਜਾਵੇ।

**ਸਰਦਾਰ ਲਖਬੀਰ ਸਿੰਘ ਰਾਏ (ਫਤਿਹਗੜ੍ਹ ਸਾਹਿਬ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਮੈਨੂੰ ਪਹਿਲੀ ਵਾਰ ਇਸ ਪਵਿੱਤਰ ਸਦਨ ਵਿੱਚ ਆਪਣੀ ਗੱਲ ਰੱਖਣ ਦਾ ਮੌਕਾ ਦਿੱਤਾ ਹੈ। ਇਸ ਦੇ ਨਾਲ ਹੀ ਮੈਂ ਹਲਕਾ ਫਤਿਹਗੜ੍ਹ ਸਾਹਿਬ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਆਪਣਾ ਨੁਮਾਇੰਦਾ ਚੁਣਿਆ ਹੈ। ਸਰ, ਸਾਲ 2012 ਵਿੱਚ ਹਲਕਾ ਸ੍ਰੀ ਫਤਿਹਗੜ੍ਹ ਸਾਹਿਬ ਦੇ ਪਿੰਡ ਨਬੀਪੁਰ ਵਿਖੇ ਇੱਕ ਆਧੁਨਿਕ ਪਸ਼ੂ ਮੰਡੀ ਬਣਾਈ ਗਈ ਸੀ। ਇਸ ਦੇ ਲਈ ਕਰੋੜਾਂ ਰੁਪਏ ਦੀ 20 ਏਕੜ ਜ਼ਮੀਨ ਖਰੀਦੀ ਗਈ ਸੀ। ਤਕਰੀਬਨ 7-8 ਕਰੋੜ ਰੁਪਏ

ਨਾਲ ਇਹ ਮੰਡੀ ਬਣਾਈ ਗਈ ਸੀ। ਇਸ ਤੋਂ ਬਾਅਦ ਦੋ, ਤਿੰਨ ਸਾਲ ਪੂਰੀ successful ਇਹ ਮੰਡੀ ਚੱਲੀ ਸੀ। ਇਸ ਤੋਂ ਬਾਅਦ ਠੇਕੇਦਾਰ ਅਤੇ ਪ੍ਰਸ਼ਾਸਨ ਦੀ ਮਿਲੀਭੁਗਤ ਨਾਲ ਪਿਛਲੇ ਛੇ, ਸੱਤ ਸਾਲ ਤੋਂ ਇਹ ਮੰਡੀ ਬੰਦ ਪਈ ਹੈ। ਲੋਕਾਂ ਦਾ ਪੈਸਾ ਬਰਬਾਦ ਹੋ ਰਿਹਾ ਹੈ ਅਤੇ ਇਹ ਬਿਲਡਿੰਗ ਖੰਡਰ ਬਣੀ ਪਈ ਹੈ। ਮੈਂ ਤੁਹਾਡੇ ਮਾਧਿਆਮ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਸ ਮੰਡੀ ਨੂੰ ਦੁਬਾਰਾ ਚਾਲੂ ਕੀਤਾ ਜਾਵੇ। ਇੱਕ ਹੋਰ ਬਹੁਤ ਅਹਿਮ ਮੁੱਦਾ ਸੀਵਰੇਜ ਦਾ ਹੈ। ਫਤਿਹਗੜ੍ਹ ਸਾਹਿਬ ਅਤੇ ਬੱਸੀ ਪਠਾਣਾਂ ਦੋ ਸ਼ਹਿਰਾਂ ਦਾ ਸੀਵਰੇਜ ਪਿਛਲੀ ਸਰਕਾਰ ਨੇ ਸਾਲ 2016 ਦੇ ਵਿੱਚ ਕਿਸ ਮਨਸ਼ਾ ਨਾਲ ਇੱਕ ਪ੍ਰਾਈਵੇਟ ਕੰਪਨੀ ਜੇ.ਡੀ.ਸੀ.ਐਲ. ਨੂੰ ਦਿੱਤਾ ਸੀ। ਇਸ ਦਾ ਕੰਟਰੈਕਟ 10 ਸਾਲ ਲਈ ਇਸ ਕੰਪਨ ਨੂੰ ਦਿੱਤਾ ਗਿਆ ਹੈ। ਮਿਊਂਸਿਪਲ ਕਮੇਟੀ ਵੱਲੋਂ ਜਿਹੜੇ ਉੱਥੇ ਮੁਲਾਜ਼ਮ ਰੱਖੇ ਗਏ, ਜਿਹੜੇ ਸੇਵਾਦਾਰ ਹਨ, ਉਹ ਉਨ੍ਹਾਂ ਨੇ ਆਊਟ ਸੋਰਸ ਤੇ ਘੱਟ ਤਨਖਾਹ ਤੇ ਰੱਖੇ ਹਨ। ਅੱਜ ਉਹ ਲੋਕ ਪੱਕੇ ਹੋਣ ਲਈ ਤਰਲੇ ਕਰ ਰਹੇ ਹਨ।

ਪ.ਸ਼./ਮ.ਸ਼./11.20/30.06.2022

ਪਿਛਲੀਆਂ ਸਰਕਾਰਾਂ ਨੇ ਵੀ ਉਨ੍ਹਾਂ ਨੂੰ ਪੱਕੇ ਕਰਨ ਦੇ ਵਾਅਦੇ ਕੀਤੇ ਸਨ। ਜਿਹੜੇ ਸੀਵਰੇਜ ਦਾ ਕੰਮ ਕਰਦੇ ਹਨ ਅਤੇ 8/8 ਜਾਂ 10/10 ਫੁੱਟ ਥੱਲੇ ਗਟਰ ਦੇ ਵਿੱਚ ਜਾਂਦੇ ਹਨ, ਮੈਂ ਉਨ੍ਹਾਂ ਨੂੰ ਪੱਕੇ ਕਰਨ ਸਬੰਧੀ ਸਰਕਾਰ ਨੂੰ ਬੇਨਤੀ ਕਰਦਾ ਹਾਂ। ਉਨ੍ਹਾਂ ਦੀ ਸੁਣਵਾਈ ਕੀਤੀ ਜਾਵੇ।

**ਸਰਦਾਰ ਜਗਸੀਰ ਸਿੰਘ (ਭੁੱਚੋ ਮੰਡੀ, ਐਸ. ਸੀ.)**: ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਸਦਨ ਦੇ ਵਿੱਚ ਬੋਲਣ ਦਾ ਸਮਾਂ ਦਿੱਤਾ। ਜਿਹੜੇ ਵੀ ਮੈਂਬਰ ਇਸ ਸਦਨ ਦੇ ਵਿੱਚ ਚੁਣ ਕੇ ਆਏ ਹਨ, ਉਨ੍ਹਾਂ ਨੇ ਮੇਰੇ ਹਲਕੇ ਸਬੰਧੀ ਇੱਕ ਸ਼ਬਦ ਵੀ ਨਹੀਂ ਕਿਹਾ। ਮੇਰੇ ਹਲਕੇ ਦੇ ਵਿੱਚ ਲਗਭਗ ਛੇ ਪਿੰਡ ਆਉਂਦੇ ਹਨ। ਉੱਥੇ ਜਿਹੜੇ ਲੋਕ ਸ਼ਾਮਲਾਤ ਦੀਆਂ ਜ਼ਮੀਨਾਂ ਤੇ ਕਾਬਜ਼ ਹਨ, ਸਰਕਾਰ ਵੱਲੋਂ ਉਨ੍ਹਾਂ ਦੇ ਨਾਵਾਂ ਤੇ ਜ਼ਮੀਨ ਕੀਤੀ ਹੋਈ ਹੈ। ਖੇਵਟਾਂ ਦੇ ਵਿੱਚ ਜ਼ਮੀਨਾਂ ਦੇ ਨੰਬਰ ਦਰਜ ਹਨ। ਅੱਜ ਉਹ ਲੋਕ ਡਰ ਰਹੇ ਹਨ ਕਿ ਸਰਕਾਰ ਕਿਧਰੇ ਉਨ੍ਹਾਂ ਦੀ ਜ਼ਮੀਨ ਵਾਪਸ ਨਾ ਲੈ ਲਵੇ। ਸੋ, ਮੰਤਰੀ ਸਾਹਿਬ ਨੇ ਐਲਾਨ ਵੀ ਕਰ ਦਿੱਤਾ ਹੈ ਕਿ ਘਬਰਾਉਣ ਦੀ ਕੋਈ ਲੋੜ ਨਹੀਂ ਹੈ। ਮੈਂ ਆਪਣੇ ਹਲਕੇ ਵਾਲਿਆਂ ਨੂੰ ਵੀ ਬੇਨਤੀ ਕਰਦਾ ਹਾਂ ਕਿ ਤੁਸੀਂ ਜਿਹੜਾ ਧਰਨਾ ਲਗਾਇਆ ਹੋਇਆ ਹੈ, ਉਸ ਨੂੰ ਚੁੱਕ ਲਵੋ। ਤੁਹਾਨੂੰ ਘਬਰਾਉਣ ਦੀ ਲੋੜ ਨਹੀਂ ਹੈ। ਸੋ, ਮਿਹਰਬਾਨੀ ਕਰਕੇ ਇਸ ਗੱਲ ਦਾ ਵੀ ਧਿਆਨ ਰੱਖਿਆ ਜਾਵੇ।

**ਸ਼੍ਰੀ ਅਸ਼ੋਕ ਪਰਾਸ਼ਰ ਪੱਪੀ (ਲੁਧਿਆਣਾ ਕੇਂਦਰੀ)**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੇਰਾ ਸਕੂਲਾਂ ਦੇ ਨਾਲ ਸਬੰਧਿਤ ਸਵਾਲ ਹੈ। ਪਿਛਲੀਆਂ ਸਰਕਾਰਾਂ ਦੇ ਵੇਲੇ ਜਿਹੜੀਆਂ ਸਰਕਾਰੀ ਸਕੂਲਾਂ ਦੇ

ਲਈ ਜ਼ਮੀਨਾਂ ਸਨ, ਪ੍ਰਾਈਵੇਟ ਬੰਦਿਆਂ ਨੂੰ ਦੇ ਦਿੱਤੀਆਂ ਗਈਆਂ ਅਤੇ ਉਨ੍ਹਾਂ ਨਾਲ ਆਪਣੀ ਗੱਠਜੋੜ ਕਰਕੇ ਸਾਰੇ ਕੇਸ, ਜੋ ਥੱਲੇ ਦੀਆਂ ਅਦਾਲਤਾਂ ਦੇ ਵਿੱਚ ਚੱਲ ਰਹੇ ਸਨ, ਵਿੱਚ ਕੋਈ ਕਾਰਵਾਈ ਨਹੀਂ ਹੋਣ ਦਿੱਤੀ ਗਈ। ਉਨ੍ਹਾਂ ਜ਼ਮੀਨਾਂ ਤੇ ਹੁਣ ਪ੍ਰਾਈਵੇਟ ਬੰਦੇ ਕਾਬਜ਼ ਹੋ ਗਏ ਹਨ। ਅੱਜ ਉਹ ਸਾਰੇ ਕੇਸ ਮਾਨਯੋਗ ਸੁਪਰੀਮ ਕੋਰਟ ਦੇ ਵਿੱਚ ਸੁਣਵਾਈ ਅਧੀਨ ਲੰਬਿਤ ਹਨ। ਮੈਂ ਮੰਤਰੀ ਸਾਹਿਬ ਦੇ ਧਿਆਨ ਦੇ ਵਿੱਚ ਲਿਆਉਣਾ ਚਾਹੁੰਦਾ ਹੈ ਕਿ ਹੁਣ ਅਸੀਂ ਉਨ੍ਹਾਂ ਕੇਸਾਂ ਦੀ ਯੋਗ ਅਗਵਾਈ ਕਰੀਏ ਅਤੇ ਜਿਨ੍ਹਾਂ ਲੋਕਾਂ ਨੇ ਪਿਛਲੀਆਂ ਸਰਕਾਰਾਂ ਦੇ ਵੇਲੇ ਸਰਕਾਰੀ ਜ਼ਮੀਨਾਂ ਤੇ ਕਬਜ਼ੇ ਕੀਤੇ ਹੋਏ ਹਨ, ਉਨ੍ਹਾਂ ਤੇ ਵੀ ਠੋਸ ਕਾਰਵਾਈ ਕਰੀਏ।

**ਸ਼੍ਰੀ ਸੰਦੀਪ ਜਾਖੜ (ਅਬੋਹਰ)**: ਧੰਨਵਾਦ ਸਪੀਕਰ ਸਾਹਿਬ। ਫਾਜ਼ਿਲਕਾ ਜ਼ਿਲ੍ਹੇ ਦੇ ਵਿੱਚ ਅਗਸਤ/ਸਤੰਬਰ 2020 ਦੇ ਵਿੱਚ ਹੜ੍ਹ ਆਇਆ ਸੀ ਅਤੇ ਉਦੋਂ ਜਿਹੜੀ ਨਰਮੇ ਦੀ ਫਸਲ ਦਾ ਨੁਕਸਾਨ ਹੋਇਆ ਸੀ, ਉਸ ਦਾ ਮੁਆਵਜ਼ਾ 41.50 ਕਰੋੜ ਰੁਪਏ ਬਣਦਾ ਸੀ। ਉਸ ਹੜ੍ਹ ਨਾਲ ਸਭ ਤੋਂ ਪ੍ਰਭਾਵਿਤ ਬੱਲੂਆਣੇ, ਅਬੋਹਰ, ਫਾਜ਼ਿਲਕਾ ਅਤੇ ਜਲਾਲਾਬਾਦ ਦੇ ਕਿਸਾਨ ਹੋਏ ਸਨ। ਸਰਕਾਰ ਨੇ ਪਿਛਲੇ ਮਹੀਨੇ ਸਾਡੇ ਮਾਨਸੇ ਅਤੇ ਮੁਕਤਸਰ ਜ਼ਿਲ੍ਹੇ ਦੇ ਕਿਸਾਨ ਭਰਾਵਾਂ ਨੂੰ, ਜਿਨ੍ਹਾਂ ਦੀ ਨਰਮੇ ਦੀ ਫਸਲ ਗੁਲਾਬੀ ਸੁੰਡੀ ਕਰਕੇ ਖਰਾਬ ਹੋਈ ਸੀ, ਨੂੰ ਲਗਭਗ 110 ਕਰੋੜ ਰੁਪਏ ਮੁਆਵਜ਼ਾ ਦਿੱਤਾ ਸੀ। ਜ਼ਿਲ੍ਹਾ ਮੁਕਤਸਰ ਦੇ ਵਿੱਚ ਵੀ ਕਿਸਾਨਾਂ ਨੂੰ ਤਿੰਨ ਕਰੋੜ 80 ਲੱਖ ਰੁਪਏ ਦੇ ਮੁਆਵਜ਼ੇ ਦੀ ਪੇਮੈਂਟ ਕੀਤੀ ਗਈ ਸੀ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਸਾਡੇ ਜ਼ਿਲ੍ਹੇ ਦਾ, ਜੋ ਹੜ੍ਹ ਦਾ 41.50 ਕਰੋੜ ਰੁਪਏ ਦਾ ਮੁਆਵਜ਼ਾ ਹੈ, ਉਹ ਜਲਦ ਤੋਂ ਜਲਦ ਦਿੱਤਾ ਜਾਵੇ। ਜਿਹੜੇ ਡੇਢ ਕਰੋੜ ਰੁਪਿਆ ਪਾਣੀ ਕੱਢਣ ਵਾਸਤੇ ਖਰਚ ਆਇਆ ਸੀ, ਉਹ ਵੀ ਡਿਊ ਹੈ, ਉਸ ਨੂੰ ਵੀ ਜਲਦ ਤੋਂ ਜਲਦ ਦਿੱਤਾ ਜਾਵੇ।

**ਸ਼੍ਰੀ ਨਰੇਸ਼ ਪੁਰੀ (ਸੁਜਾਨਪੁਰ)**: ਸਰ ਮੈਂ ਗੱਲ ਕੀਤੀ ਸੀ ਕਿ ਮੇਰੇ ਹਲਕੇ ਦੇ ਵਿੱਚ ਥੀਨ ਸਾਗਰ ਡੈਮ (ਰਣਜੀਤ ਸਾਗਰ ਡੈਮ) ਪੈਂਦਾ ਹੈ। ਉਸ ਡੈਮ ਨੂੰ ਬਣਾਉਣ ਵਾਸਤੇ ਲੋਕਾਂ ਦੀਆਂ ਜ਼ਮੀਨਾਂ ਐਕੁਆਇਰ ਕੀਤੀਆਂ ਗਈਆਂ ਸਨ। ਔਰ ਜਿਹੜੇ ਬੰਦੇ 80 ਪਰਸੈਂਟ ਤੋਂ ਲੈ ਕੇ 100 ਪਰਸੈਂਟ ਅਫੈਕਟਿਡ ਸਨ, ਉਨ੍ਹਾਂ ਨੂੰ ਸਰਕਾਰ ਵੱਲੋਂ ਨੌਕਰੀਆਂ ਦਿੱਤੀਆਂ ਗਈਆਂ ਸਨ। ਸਰ, ਉਨ੍ਹਾਂ ਵਿੱਚੋਂ 268 ਆਦਮੀ ਡੈਮ ਔਸਤੀ ਹਨ ਅਤੇ 39 ਪਰਿਵਾਰ 80 ਤੋਂ 100 ਪਰਸੈਂਟ ਬਿਰਾਜ ਔਸਤੀ ਹੈ ਅਤੇ ਉਹ ਦਰ-ਦਰ ਭਟਕ ਰਹੇ ਹਨ। ਜੇ ਉਨ੍ਹਾਂ ਦੀਆਂ 100 ਪਰਸੈਂਟ ਜ਼ਮੀਨਾਂ ਸਰਕਾਰ ਵੱਲੋਂ ਐਕੁਆਇਰ ਕੀਤੀਆਂ ਗਈਆਂ ਹਨ ਤਾਂ ਸਰਕਾਰ ਇਨਵੈਸਟੀਗੇਟ ਕਰਕੇ ਉਨ੍ਹਾਂ ਨੂੰ ਨੌਕਰੀਆਂ ਕਿਉਂ ਨਹੀਂ ਦਿੰਦੀ? ਮੇਰੀ ਤੁਹਾਡੇ ਮਾਰਫਤ ਸਿੰਚਾਈ ਮੰਤਰੀ ਜੀ ਨੂੰ ਬੇਨਤੀ ਹੈ ਕਿ ਉਨ੍ਹਾਂ ਦਾ ਬਣਦਾ ਹੱਕ ਦਿੱਤਾ ਜਾਵੇ ਤਾਂ ਜੋ ਉਨ੍ਹਾਂ ਦੀਆਂ ਪ੍ਰੇਸ਼ਾਨੀਆਂ ਦੂਰ ਹੋ ਸਕੇ।

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ)**: ਧੰਨਵਾਦ ਸਪੀਕਰ ਸਾਹਿਬ। ਮਾਈਕ ਆਨ ਕਰਵਾ ਦਿਓ ਜੀ।

**ਮਾਨਯੋਗ ਸਪੀਕਰ**: ਪਰਗਟ ਸਿੰਘ ਜੀ ਨੂੰ ਪਰਗਟ ਕਰ ਦਿਓ ਜੀ।

**11.25/ਜਸਪਾਲ/30.6.22/ਮੋਨਿਕਾ**

**ਸਰਦਾਰ ਪਰਗਟ ਸਿੰਘ ਪੋਆਰ**: ਸਪੀਕਰ ਸਾਹਿਬ, ਹੁਣ ਨੌਕਰੀਆਂ ਦੀ ਬੜੇ ਇਸ਼ੂ ਖੜ੍ਹੇ ਹੋਏ ਹਨ ਅਸੀਂ 36000 ਭਰਤੀ ਕਰ ਰਹੇ ਹਾਂ ਜਾਂ 26000 ਭਰਤੀ ਕਰ ਰਹੇ ਹਾਂ ਜਾਂ ਜਿੰਨੀ ਵੀ ਕਰ ਰਹੇ ਹਨ । ਸਪੀਕਰ ਸਾਹਿਬ, ਇਸ ਦੇ ਵਿਚ ਜਿਹੜਾ ਖਾਸ ਕਰਕੇ ਡੋਮੀਸਾਈਲ ਸਰਟੀਫਿਕੇਟ ਹੈ ਉਹ ਜ਼ਰੂਰ ਹੋਣਾ ਚਾਹੀਦਾ ਹੈ ਔਰ ਦਸਵੀਂ ਤੱਕ ਪੰਜਾਬੀ ਜ਼ਰੂਰ ਕੀਤੀ ਹੋਣੀ ਚਾਹੀਦੀ ਹੈ। ਵੈਸੇ ਤਾਂ ਪਿਛਲੀ ਸਰਕਾਰ ਦੇ ਵਿਚ ਇਹ ਹੋ ਗਿਆ ਸੀ। ਮੈਂ ਇਸ ਡਿਸਪਿਊਟ ਵਿਚ ਨਹੀਂ ਪੈਂਦਾ ਕਿ ਉਸ ਦੀ ਨੋਟੀਫਿਕੇਸ਼ਨ ਹੋਈ ਹੈ ਜਾਂ ਨਹੀਂ ਹੋਈ ਲੇਕਿਨ ਮੈਂ ਮੀਤ ਹੇਅਰ ਜੀ ਨੂੰ ਖਾਸ ਕਰਕੇ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਐਜੂਕੇਸ਼ਨ ਦੀਆਂ ਵੀ ਅਲੱਗ ਅਲੱਗ ਕੈਟਾਗਰੀਜ਼ ਦੀਆਂ ਵੀਹ ਹਜ਼ਾਰ ਅਸਾਮੀਆਂ ਕੱਢੀਆਂ ਗਈਆਂ ਸਨ। ਵੈਸੇ ਮੈਨੂੰ ਐਗਜੈਕਟਲੀ ਨਹੀਂ ਪਤਾ ਕਿ ਕਿੰਨੀਆਂ ਅਸਾਮੀਆਂ ਕੱਢੀਆਂ ਹਨ ਪਰ ਜੇਕਰ ਵੀਹ ਹਜ਼ਾਰ ਅਸਾਮੀਆਂ ਐਜੂਕੇਸ਼ਨ ਵਿਭਾਗ ਵਿਚ ਵੀ ਭਰ ਲਈਆਂ ਜਾਣ ਤਾਂ ਮੈਨੂੰ ਲੱਗਦਾ ਹੈ ਕਿ ਐਜੂਕੇਸ਼ਨ ਮਹਿਕਮੇ ਦੀਆਂ 80 ਪ੍ਰਤੀਸ਼ਤ ਸਮੱਸਿਆਵਾਂ ਠੀਕ ਹੋ ਸਕਦੀਆਂ ਹਨ। ਲੇਕਿਨ ਜਿਹੜਾ ਪੰਜਾਬੀ ਹੈ ਉਹ ਲਾਜ਼ਮੀ ਹੋਣਾ ਬਹੁਤ ਜ਼ਰੂਰੀ ਹੈ, ਨਹੀਂ ਤਾਂ ਸਾਡੇ ਸਾਰੇ ਡਿਪਾਰਟਮੈਂਟਾਂ ਵਿਚ ਕਿਉਂਕਿ ਜਿਹੜੇ ਸਾਡੇ ਬੱਚੇ ਹਨ ਉਨ੍ਹਾਂ ਨੂੰ ਚਾਂਸ ਨਹੀਂ ਮਿਲਦਾ ਹੈ ਜਦ ਕਿ ਬਾਕੀ ਸੂਬਿਆਂ ਦੇ ਬੱਚਿਆਂ ਨੂੰ ਉਸ ਵਿਚ ਜ਼ਿਆਦਾ ਚਾਂਸ ਮਿਲਦਾ ਹੈ। ਸਪੀਕਰ ਸਾਹਿਬ, ਮੈਂ ਇਹ ਤੁਹਾਡੇ ਦੁਆਰਾ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ।

**ਸਰਦਾਰ ਜਗਰੂਪ ਸਿੰਘ ਗਿੱਲ (ਬਠਿੰਡਾ ਸ਼ਹਿਰੀ) :** ਸਪੀਕਰ ਸਾਾਹਿਬ, ਕੱਲ੍ਹ ਇਸ ਪਵਿੱਤਰ ਸਦਨ ਨੇ ਪੰਜਾਬ ਦੇ ਉਸ ਮਹਾਨ ਮਹਾਰਾਜਾ ਮਹਾਨ ਸਪੂਤ ਨੂੰ ਯਾਦ ਕੀਤਾ, ਉਨ੍ਹਾਂ ਦੀ, ਕੱਲ੍ਹ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸੀ, ਜਿਨ੍ਹਾਂ ਨੇ ਪੰਜਾਬੀਆਂ ਦਾ ਰਾਜ ਔਰ ਸਿੱਖ ਰਾਜ ਦੁਨੀਆਂ ਦੇ ਨਕਸ਼ੇ ਉਤੇ ਲਿਆਂਦਾ। ਮੈਂ ਬਠਿੰਡਾ ਵਿਧਾਨ ਸਭਾ ਹਲਕੇ ਨੂੰ ਰਿਪ੍ਰੈਜ਼ੈਂਟ ਕਰਦਾ ਹਾਂ । ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਂ ਦੇ ਉਤੇ ਬਠਿੰਡਾ ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ ਹੈ, ਉਸ ਯੂਨੀਵਿਰਸਟੀ ਦੀ ਵਿੱਤੀ ਹਾਲਤ ਠੀਕ ਨਹੀਂ, ਜਦੋਂ ਕਦੇ ਸਾਨੂੰ ਵੀ ਲੋੜ ਹੁੰਦੀ ਹੈ, ਉਸ ਦਾ ਇਨਫ੍ਰਾਸਟ੍ਰਕਚਰ ਬਹੁਤ ਵਧੀਆ ਹੈ, ਅਸੀਂ ਵੀ ਉਸ ਦਾ ਆਡੀਟੋਰੀਅਮ, ਭਾਵੇਂ ਉਥੇ ਸੀ.ਐਮ.ਸਾਹਿਬ ਗਏ, ਭਾਵੇਂ ਗਵਰਨਰ ਸਾਹਿਬ ਗਏ ਜਾਂ ਚੀਮਾ ਸਾਹਿਬ ਗਏ,

ਅਸੀਂ ਵਰਤਣ ਲਈ ਉਨ੍ਹਾਂ ਤੋਂ ਮੰਗਦੇ ਹਾਂ ਪਰ ਉਸ ਦੀ ਵਿੱਤੀ ਹਾਲਤ ਠੀਕ ਨਹੀਂ ਹੈ, ਉਹ ਯੂਨੀਵਰਸਿਟੀ ਸਾਡੇ ਤੋਂ ਵਿੱਤੀ ਸਹਾਇਤਾ ਮੰਗਦੀ ਹੈ। ਅਸੀਂ ਕੱਲ੍ਹ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਸਿਜਦਾ ਕੀਤਾ ਹੈ, ਇਹ ਯੂਨੀਵਰਸਿਟੀ ਉਨ੍ਹਾਂ ਦੇ ਨਾਂ ਉਤੇ ਬਣੀ ਹੋਈ ਹੈ। ਮੈਂ ਮੁੱਖ ਮੰਤਰੀ ਜੀ ਤੋਂ, ਵਿੱਤ ਮੰਤਰੀ ਜੀ ਤੋਂ ਇਹ ਮੰਗ ਕਰਦਾ ਹਾਂ ਕਿ ਜਿਸ ਤਰ੍ਹਾਂ 200 ਕਰੋੜ ਰੁਪਏ ਦੀ ਗਰਾਂਟ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਿੱਤੀ ਹਾਲਤ ਠੀਕ ਕਰਨ ਲਈ ਦਿੱਤੀ ਗਈ ਹੈ, ਇਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ ਨੂੰ 100 ਕਰੋੜ ਰੁਪਏ ਗਰਾਂਟ ਦਿੱਤੀ ਜਾਵੇ ਤਾਂਕਿ ਉਹ ਆਪਣੇ ਪੈਰ੍ਹਾਂ ਸਿਰ ਖੜ੍ਹਾ ਹੋ ਕੇ ਆਉਣ ਵਾਲੇ ਸਮੇਂ ਵਿਚ ਸੈਲਫ ਡਿਪੈਂਡੇਸੀ ਵੱਲ ਵੱਧ ਸਕੇ। ਧੰਨਵਾਦ ਜੀ। ਸਪੀਕਰ ਸਾਹਿਬ, ਇੱਕ ਮਿੰਟ ਦਾ ਹੋਰ ਸਵਾਲ ਹੈ ਜੀ। ਮੇਰਾ ਸਵਾਲ ਇਹ ਹੈ ਕਿ ਅਸੀਂ ਕੱਲ੍ਹ ਦੇ ਬਜਟ ਦੇ ਵਿੱਚ ਬਹੁਤ ਚੰਗੀ ਗੱਲ ਕੀਤੀ ਹੈ ਅਤੇ ਲਗਭਗ 11500 ਕਰੋੜ ਰੁਪਏ ਐਗਰੀਕਲਚਰ ਵਾਸਤੇ ਪੈਸਾ ਰਿਜ਼ਰਵ ਕੀਤਾ ਹੈ। ਸਪੀਕਰ ਸਾਹਿਬ, ਜਿਹੜੀ ਵਾਤਾਵਰਣ ਦੇ ਸਬੰਧ ਵਿਚ ਪੰਜਾਬ ਵਿਚ ਯੋਜਨਾ ਸ਼ੁਰੂ ਕੀਤੀ ਹੈ, ਸਾਰੇ ਮੈਂਬਰਾਂ ਨੇ ਚਿੰਤਾ ਜ਼ਾਹਿਰ ਕੀਤੀ ਹੈ। ਉਸ ਦੇ ਲਈ ਮੇਰਾ ਇੱਕ ਸੁਝਾਅ ਹੈ ਕਿ 11500 ਕਰੋੜ ਰੁਪਏ ਦਾ ਬਜਟ ਅਸੀਂ ਖੇਤੀਬਾੜੀ ਲਈ ਰੱਖਿਆ ਹੈ । ਸਾਨੂੰ ਜੋ ਅਸੀਂ ਸ਼ਹੀਦ ਏ ਆਜ਼ਮ ਭਗਤ ਸਿੰਘ ਜੀ ਦੇ ਨਾਂ ਉਤੇ ਸ਼ਹੀਦ ਭਗਤ ਸਿੰਘ ਹਰਿਆਲੀ ਯੋਜਨਾ ਸ਼ੁਰੂ ਕਰ ਰਹੇ ਹਾਂ। ਸਾਨੂੰ ਕਿਸਾਨਾਂ ਨੂੰ ਇੰਸੈਂਟਿਵ ਦੇਣ ਵਾਸਤੇ ਇਹ ਇਕ ਪਰਪੋਜਲ ਰੱਖ ਦੇਣੀ ਚਾਹੀਦੀ ਹੈ ਕਿ ਜਿਹੜਾ ਕਿਸਾਨ ਆਪਦੀ ਓਨਰਸ਼ਿਪ ਦਾ 5%, 10%, 20% ਜੰਗਲ ਲਗਾਵੇਗਾ ਕਿਉਂਕਿ ਅੱਜ ਪੰਜਾਬ ਦੇ ਵਿੱਚ ਢਾਈ ਤੋਂ ਤਿੰਨ ਪਰਸੈਂਟ ਜੰਗਲ ਹੈ ਜਦਕਿ 33% ਜੰਗਲ ਚਾਹੀਦਾ ਹੈ, ਜੇ ਅਸੀਂ ਗਲੋਬਲ ਵਾਰਮਿੰਗ ਨੂੰ ਠੀਕ ਕਰਨਾ ਹੈ। ਜਿਹੜਾ ਕਿਸਾਨ 5%, 10%, 20% ਰੱਖੇਗਾ, ਉਸ ਨੂੰ ਉਸ ਵਿਚ ਸ਼ਾਮਲ ਕੀਤਾ ਜਾਵੇ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਖਹਿਰਾ ਸਾਹਿਬ ਨਰਾਜ਼ ਹੋ ਗਏ ਹਨ। ਕਹਿੰਦੇ ਹਨ ਕਿ ਪਿਆਰ ਵਿਚ ਆਉਂਦਾ ਹੈ ਮਜ਼ਾ, ਰੁੱਸ ਰੁੱਸ ਜਾਣ ਦਾ, ਹੋਰ ਵੀ ਮਜ਼ਾ ਹੈ ਰੁੱਸੇ ਨੂੰ ਮਨਾਉਣ ਦਾ । ਹਾਂ ਜੀ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਇਸ ਤਰ੍ਹਾਂ ਹਿਊਮੀਨੀਰਸ ਰਿਹਾ ਕਰੋ ਤੇ ਸਾਰੇ ਹਾਊਸ ਨੂੰ ਖੁਸ਼ ਰੱਖਿਆ ਕਰੋ। ਮਾੜਾ ਮੋਟਾ ਤਕਰਾਰ ਜ਼ਿੰਦਗੀ ਵਿਚ ਸਾਰਿਆਂ ਦਾ ਘਰਾਂ ਵਿਚ ਵੀ ਚਲਦਾ ਹੈ, ਸਮਾਜ ਵਿਚ ਵੀ ਚਲਦਾ ਹੈ, ਪਿੰਡਾਂ ਵਿਚ ਚਲਦਾ ਹੈ, we have to ignore it. ਠੀਕ ਹੈ ਸਾਰਿਆਂ ਦੇ ਵਿੱਚ ਤਲਖਬਾਜ਼ੀ ਹੁੰਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ, ਜਿਸ ਤਰ੍ਹਾਂ ਸਰਦਾਰ ਪਰਗਟ ਸਿੰਘ ਜੀ ਨੇ ਕਿਹਾ ਹੈ ਕਿ ਬਹੁਤ ਸਾਰੀਆਂ ਸਰਕਾਰੀ ਨੌਕਰੀਆਂ for want of proper advertisement ਜਿਹੜੀ ਸ਼ਰਤ ਹੋਣੀ ਚਾਹੀਦੀ ਹੈ ਕਿ ਜਿਹੜਾ ਪੰਜਾਬ ਦਾ ਡੋਮੀਸਾਈਲ ਮੈਨਡੇਟਰੀ

ਹੋਣਾ ਚਾਹੀਦਾ ਹੈ ਤੇ ਪੰਜਾਬੀ ਦੀ ਦਸਵੀਂ ਮੈਨਡੇਟਰੀ ਹੋਣੀ ਚਾਹੀਦੀ ਹੈ । ਮਨਿਸਟਰ ਸਾਹਿਬ, ਪਿਛੇ ਜਿਹੇ ਪੀ.ਐਸ.ਪੀ.ਸੀ.ਐਲ. ਵਿਚ ਕਾਫੀ ਨੌਕਰੀਆਂ ਗੈਰ ਪੰਜਾਬੀਆਂ ਨੂੰ ਮਤਲਬ ਹਿਮਾਚਲ, ਹਰਿਆਣਾ ਤੇ ਰਾਜਸਥਾਨ ਦੇ ਲੋਕ ਗਏ, ਸਿਮੀਲਰਲੀ ਪੁਲਿਸ ਡਿਪਾਰਟਮੈਂਟ ਵਿਚ ਵੀ ਬਹੁਤ ਲੈ ਗਏ ਹਨ । ਇਹ ਸਾਰੇ ਤੱਥ ਹਨ। ਹੁਣ ਸਮਾਂ ਏਨਾ ਇਜਾਜ਼ਤ ਨਹੀਂ ਦਿੰਦਾ। ਇੱਕ ਤਾਂ ਮੈਂ ਇਨ੍ਹਾਂ ਦੀ ਗੱਲ ਦੀ ਪ੍ਰੋੜਤਾ ਕਰਦਾ ਹਾਂ।

ਬ.ਕ./ਸ਼.ਜ./20.6.22/11.30

ਸਪੀਕਰ ਸਾਹਿਬ, ਇਕਨਾਮੀਕਲੀ ਵੀਕਰ ਸੈਕਸ਼ਨ ਐਜੂਕੇਸ਼ਨ ਮਨਿਸਟਰ ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਦੇ ਘਰ ਦੇ ਬਾਹਰ ਧਰਨੇ ਉੱਤੇ ਬੈਠੇ ਹਨ। ਮੰਤਰੀ ਜੀ, ਉਸ ਵਿੱਚ ਤੁਹਾਡੇ ਪੁਰਾਣੇ ਕੁਲੀਗਜ਼ ਤਜਿੰਦਰ ਜੀ ਤਲਵੰਡੀ ਸਾਬੋ ਵਾਲੇ ਵੀ ਹਨ। ਸਪੀਕਰ ਸਾਹਿਬ, ਉਨ੍ਹਾਂ ਦੀ ਉਮਰ ਲੰਘ ਚੁੱਕੀ ਹੈ। ਦੂਜੇ ਸੈਕਸ਼ਨਾਂ ਵਾਸਤੇ ਏਜ਼ ਰਿਲੈਕਸੇਸ਼ਨ ਹੈ ਪਰ ਇਕਨਾਮੀਕਲੀ ਵੀਕਰ ਸੈਕਸ਼ਨ ਵਾਸਤੇ ਅਜਿਹਾ ਨਹੀਂ ਹੈ। ਨੌਕਰੀਆਂ ਬਹੁਤ ਦੇਰ ਬਾਅਦ ਨਿਕਲਦੀਆਂ ਹਨ। ਜਿਵੇਂ ਫਰਜ਼ ਕਰੋ ਡੀ.ਐਸ.ਪੀ ਦੀਆਂ ਪੋਸਟਾਂ ਹਨ। ਅਸਿਸਟੈਂਟ ਪ੍ਰੋਫੈਸਰ ਦੀਆਂ ਪੋਸਟਾਂ ਹਾਇਰ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਹਨ ਪਰ ਜਿਹੜੀਆਂ ਡੀ.ਐਸ.ਪੀ ਦੀਆਂ ਪੋਸਟਾਂ ਹਨ, ਇਹ 8 ਜਾਂ 10 ਸਾਲ ਬਾਅਦ ਜਾ ਕੇ ਨਿਕਲਦੀਆਂ ਹਨ। ਲੋਕ ਤਿਆਰੀ ਕਰਦੇ ਰਹਿ ਜਾਂਦੇ ਹਨ ਜੇਕਰ ਤੁਸੀਂ ਏਜ਼ ਰਿਲੈਕਸੇਸ਼ਨ ਜਨਰਲ ਕੈਟਾਗਰੀ ਵਾਸਤੇ ਕਰ ਦਿਓ। ਠੀਕ ਹੈ ਅਸੀਂ ਦੂਜਿਆਂ ਨੂੰ ਸਪੋਰਟ ਕਰਦੇ ਹਾਂ ਪਰੰਤੂ ਜਨਰਲ ਕੈਟਾਗਰੀ ਅਤੇ ਇਕਨਾਮੀਕਲੀ ਵੀਕਰ ਸੈਕਸ਼ਨਜ਼ ਵਾਸਤੇ ਵੀ ਏਜ਼ ਰਿਲੈਕਸੇਸ਼ਨ ਕੀਤੀ ਜਾਵੇ ਕਿਉਂਕਿ ਕਈ ਪੰਡਿਤ ਵੀ ਬਹੁਤ ਗਰੀਬ ਹਨ। ਬੈਕਵਰਡ ਕਲਾਸਾਂ ਵਿੱਚ ਕੰਬੋਅ, ਲੁਬਾਣੇ, ਸੈਣੀ ਅਤੇ ਕਈ ਜੱਟ ਵੀ ਬਹੁਤ ਗਰੀਬ ਹਨ ਜੋ ਕਿ ਪਿੰਡਾਂ ਵਿੱਚ ਕਾਮੇ ਹਨ ਅਤੇ ਲਿਟਰਲੀ ਖੇਤਾਂ ਵਿੱਚ ਦਿਹਾੜੀਆਂ ਕਰਦੇ ਹਨ। ਮੈਂ ਤੁਹਾਡਾ ਬੜਾ ਰਿਣੀ ਹੋਵਾਂਗਾ ਜੇਕਰ ਸਰਕਾਰ ਇਸ ਨੂੰ ਕੰਪੈਸ਼ਨੇਟਲੀ ਕੰਸੀਡਰ ਕਰੇਗੀ। ਇਕਨਾਮੀਕਲੀ ਵੀਕਰ ਸੈਕਸ਼ਨਜ਼ ਅਤੇ ਜਨਰਲ ਕੈਟਾਗਰੀ ਵਾਸਤੇ ਵੀ ਜੇਕਰ ਭਰਤੀਆਂ ਵਿੱਚ ਉਮਰ ਵਧਾ ਦਿਓ ਅਤੇ ਖਾਸ ਤੌਰ ਤੇ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਅਜਿਹਾ ਕਰ ਦਿਓ। ਧੰਨਵਾਦ।

**ਸ਼੍ਰੀ ਅਵਤਾਰ ਸਿੰਘ ਜੂਨੀਅਰ (ਜਲੰਧਰ ਉੱਤਰੀ)** : ਮਿਹਰਬਾਨੀ, ਸਪੀਕਰ ਸਾਹਿਬ। ਮੈਂ ਤੁਹਾਡੀ ਮਾਰਫਤ ਸਰਕਾਰ ਦੇ ਜ਼ਿਹਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਆਪਾਂ ਐਗਰੇਰੀਅਨ ਸਟੇਟ ਹਾਂ ਅਤੇ ਸਾਰੇ ਹੀ ਆਪਣੇ ਫਾਰਮਰਜ਼ ਬਾਰੇ ਬਹੁਤ ਚਿੰਤਤ ਹਾਂ। ਸਰ, ਕਲ੍ਹ 47ਵੀਂ ਜੀ.ਐਸ.ਟੀ ਕੌਂਸਲ ਦੀ ਮੀਟਿੰਗ ਹੋਈ ਹੈ, ਜਿਸ ਵਿੱਚ power driven pumps, central fuse pumps, deep tubewell turbine pumps, submersible pumps, bicycle pumps ਸਾਰਿਆਂ ਤੇ ਜੀ.ਐਸ.ਟੀ 12% ਤੋਂ ਵਧਾ ਕੇ 18% ਕਰ ਦਿੱਤੀ ਗਈ ਹੈ। Sir, unbranded and pre- packaged curd, buttermilk, food items,

grains ਜਿਹੜੇ ਸਾਰੇ ਐਗਜ਼ੰਪਟਿਡ ਸਨ, ਇਨ੍ਹਾਂ ਨੂੰ ਜੀ.ਐਸ.ਟੀ ਟੈਕਸੇਬਲ ਕੀਤਾ ਜਾ ਰਿਹਾ ਹੈ, ਜਿਸ ਨਾਲ ਨਾ ਕੇਵਲ ਇਨਫਲੇਸ਼ਨ ਇਨਕ੍ਰੀਜ਼ ਹੋਵੇਗੀ ਸਗੋਂ ਸਾਡੇ ਜ਼ਿੰਮੀਦਾਰਾਂ ਦਾ ਖਰਚਾ ਵੀ ਵਧੇਗਾ। ਸਭ ਤੋਂ ਨਮੋਸ਼ੀ ਵਾਲੀ ਗੱਲ ਇਹ ਹੈ ਕਿ ਜਦੋਂ ਇਹ ਜੀ.ਐਸ.ਟੀ ਇਨੈਕਟ ਹੋਈ ਸੀ, ਉਸ ਵੇਲੇ ਜੀ.ਐਸ.ਟੀ. ਸੈੱਸ ਲਾਗੂ ਹੋਇਆ ਸੀ ਕਿ ਜਿਹੜੀ ਕੰਪਨਸੇਸ਼ਨ ਅਮਾਊਂਟ ਸਟੇਟਾਂ ਨੂੰ ਦਿੱਤੀ ਜਾਣੀ ਹੈ, ਉਸ ਦੀ ਭਰਪਾਈ ਜੀ.ਐਸ.ਟੀ ਸੈੱਸ ਦੇ ਥਰੂ ਹੋਵੇਗੀ, ਜਿਸ ਵਿੱਚ ਕੋਲ, ਲਿਗਨਾਈਟ, ਪਾਨ ਮਸਾਲਾ, ਏਰੀਏਟਿਡ ਵਾਟਰ, ਕਾਰਾਂ, ਮੋਟਰ ਵਹੀਕਲ ਆਦਿ ਸਾਰੇ ਜੀ.ਐਸ.ਟੀ ਸੈੱਸ ਵਿੱਚ ਆਉਣੇ ਸਨ ਪਰ ਅੱਜ ਜਦੋਂ ਜੀ.ਐਸ.ਟੀ ਕੰਪਨਸੇਸ਼ਨ ਖਤਮ ਹੋ ਰਹੀ ਹੈ, ਉਸ ਵੇਲੇ ਜੀ.ਐਸ.ਟੀ ਸੈੱਸ ਨੂੰ ਪੰਜ ਸਾਲ ਲਈ ਅੱਗੇ ਵਧਾ ਦਿੱਤਾ ਗਿਆ ਹੈ। ਅੱਜ ਅਨਫਾਰਚੁਨੇਟਲੀ ਨਾ ਸੀ.ਐਮ ਸਾਹਿਬ ਹਾਊਸ ਵਿੱਚ ਪ੍ਰੈਜ਼ੈਂਟ ਹਨ ਅਤੇ ਐਫ.ਐਮ ਸਾਹਿਬ ਵੀ ਪ੍ਰੈਜ਼ੈਂਟ ਨਹੀਂ ਹਨ, ਮੈਂ ਉਨ੍ਹਾਂ ਦੇ ਜ਼ਿਹਨ ਵਿੱਚ ਇਹ ਲਿਆਉਣਾ ਚਾਹੁੰਦਾ ਸੀ ਕਿ ਕੀ ਇਨ੍ਹਾਂ ਨੇ ਇਨ੍ਹਾਂ ਦੋਹਾਂ ਚੀਜ਼ਾਂ ਵਾਸਤੇ ਪੰਜਾਬ ਦੇ ਹਿਤ ਦੀ ਗੱਲ ਉੱਥੇ ਰੱਖੀ ਹੈ ਕਿਉਂਕਿ ਇਸ ਨਾਲ ਨਾ ਕੇਵਲ ਇਨਫਲੇਸ਼ਨ ਇਨਕ੍ਰੀਜ਼ ਹੋ ਰਹੀ ਹੈ ਬਲਕਿ ਖਾਸ ਤੌਰ ਤੇ ਜਿਹੜੇ ਸਾਡੇ ਜ਼ਿੰਮੀਦਾਰ ਭਰਾ ਹਨ, ਉਹ ਵਿਤੀ ਤੌਰ ਤੇ ਸਫਰ ਕਰਨਗੇ।

**ਸ਼੍ਰੀਮਤੀ ਨੀਨਾ ਮਿੱਤਲ (ਰਾਜਪੁਰਾ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਅੱਜ ਮੈਂ ਹਾਊਸ ਵਿੱਚ ਬਹੁਤ ਹੀ ਜ਼ਰੂਰੀ ਗੱਲ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ। ਜਿਹੜੇ ਪੰਜਾਬ ਵਿੱਚ ਗੌਰਮਿੰਟ ਏਡਿਡ ਕਾਲਜ ਹਨ, ਜਿਵੇਂ ਕਿ ਰਾਜਪੁਰਾ ਵਿੱਚ ਪਟੇਲ ਕਾਲਜ ਹੈ ਜੋ ਕਿ ਪੂਰੀ ਤਰ੍ਹਾਂ ਪੁਰਾਣੀਆਂ ਸਰਕਾਰਾਂ ਦੇ ਐਮ.ਐਲ.ਏਜ਼ ਦੇ ਅੰਡਰ ਆਇਆ ਹੋਇਆ ਹੈ। ਇਕ ਟਾਈਮ ਅਜਿਹਾ ਸੀ ਕਿ ਉਸ ਕਾਲਜ ਵਿੱਚ 2400 ਬੱਚਾ ਪੜ੍ਹਦਾ ਸੀ ਪਰ ਅੱਜ ਉਥੇ ਸਿਰਫ 1700 ਬੱਚਾ ਪੜ੍ਹਦਾ ਹੈ। ਉਨ੍ਹਾਂ ਨੇ ਇਹ ਪਾਲਿਸੀ ਬਣਾਈ ਹੋਈ ਹੈ ਕਿ ਉਨ੍ਹਾਂ ਦੇ ਆਪਣੇ ਮੈਂਬਰ ਬਣੇ ਹੋਏ ਹਨ। ਅਸੀਂ ਇਕ ਮੈਸੇਜ਼ ਦਿੱਤਾ ਸੀ ਕਿ one family, one member system ਉਥੇ ਕੀਤਾ ਜਾਵੇ ਪਰ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ ਬਲਕਿ ਆਪਣੇ ਯਾਰ-ਦੋਸਤ ਹੀ ਮੈਂਬਰ ਬਣਾਏ ਹੋਏ ਹਨ। ਜਿਸ ਨਾਲ ਇੰਸਟੀਚਿਊਟ ਬਿਲਕੁਲ ਥੱਲੇ ਜਾ ਰਿਹਾ ਹੈ ਜੇਕਰ ਕੁਝ ਟੀਚਰ ਸਾਡੇ ਕੋਲ ਆਏ ਅਤੇ ਆਪਣਾ ਦੁੱਖ ਰੋਇਆ ਕਿ ਉਥੇ ਸਾਡੇ ਨਾਲ ਕੀ ਧੱਕਾ ਹੋ ਰਿਹਾ ਹੈ ਤਾਂ ਉਥੋਂ ਦੀ ਮੈਨੇਜਮੈਂਟ ਵਲੋਂ ਨੋਟਿਸ ਕੱਢ ਦਿੱਤਾ ਗਿਆ ਕਿ ਤੁਸੀਂ ਮੌਜੂਦਾ ਐਮ.ਐਲ.ਏ ਕੋਲ ਗਏ ਹੋ ਅਤੇ ਕਿਉਂ ਨਾ ਤੁਹਾਨੂੰ ਨੌਕਰੀ ਤੋਂ ਕੱਢ ਦਿੱਤਾ ਜਾਵੇ। ਸਪੀਕਰ ਸਾਹਿਬ, ਇਸ ਲਈ ਮੈਂ ਹਾਊਸ ਵਿੱਚ ਤੁਹਾਨੂੰ ਬੇਨਤੀ ਕਰਨੀ ਹੈ ਕਿ ਇਸ ਤਰ੍ਹਾਂ ਦੇ ਜਿਹੜੇ ਕਾਲਜ ਹਨ, ਜਿਨ੍ਹਾਂ ਨੂੰ ਗੌਰਮਿੰਟ ਏਡ ਦਿੱਤੀ ਜਾਂਦੀ ਹੈ, ਇਨ੍ਹਾਂ ਵਾਸਤੇ ਪਾਲਿਸੀ ਬਣਾਈ ਜਾਵੇ ਤਾਂ ਕਿ ਕੋਈ ਵੀ ਪੁਲੀਟੀਕਲ ਬੰਦਾ ਜਾਂ ਐਮ.ਐਲ.ਏ ਉਸ ਨੂੰ ਆਪਣੀ ਜਗੀਰ ਨਾ ਸਮਝ ਕੇ ਬੱਚਿਆਂ ਦੀ ਪੜ੍ਹਾਈ ਦੀ ਸੰਸਥਾ ਸਮਝੇ ਅਤੇ ਉਥੇ one family, one member policy ਕੀਤੀ ਜਾਵੇ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ (ਨਕੋਦਰ)** : ਸਪੀਕਰ ਸਾਹਿਬ, ਸਮਾਂ ਦੇਣ ਵਾਸਤੇ ਬਹੁਤ ਬਹੁਤ ਧੰਨਵਾਦ। ਪੰਜਾਬ ਦੇ ਵੱਡੇ ਹਿੱਸੇ ਦੀ ਅਬਾਦੀ ਦੀ ਬਹੁਤ ਹੀ ਸੈਂਸੇਟਿਵ ਗੱਲ ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ। ਪੰਜਾਬ ਦਾ ਮਜ਼ਦੂਰ ਵਰਗ, ਜਿਸ ਵਿੱਚ ਐਸ.ਸੀ, ਬੀ.ਸੀ ਅਤੇ ਹਰ ਤਰ੍ਹਾਂ ਦਾ ਮਜ਼ਦੂਰ ਆਉਂਦਾ ਹੈ।

30.6.2022 KK, SJ 11.35

ਔਰ ਪਿਛਲੀਆਂ ਸਰਕਾਰਾਂ, ਚਾਹੇ ਉਹ ਸੈਂਟਰ ਗੌਰਮਿੰਟ ਦੀਆਂ ਸਕੀਮਾਂ ਹੋਣ, ਚਾਹੇ ਉਹ ਪੰਜਾਬ ਗੌਰਮਿੰਟ ਦੀਆਂ ਸਕੀਮਾਂ ਹੋਣ, ਉਹ ਮਜ਼ਦੂਰਾਂ ਤੱਕ ਤੇ ਸਾਰੀ ਲੇਬਰ ਕਲਾਸ ਤੱਕ ਪਹੁੰਚਾਉਣ ਵਿੱਚ ਹਮੇਸ਼ਾ ਨਾਕਾਮਯਾਬ ਰਹੀਆਂ ਹਨ। ਕਿਉਂਕਿ ਇਸ ਦੇ ਜਿਹੜੇ ਪ੍ਰੋਸੀਜਰ ਹੁੰਦੇ ਹਨ, ਉਹ ਬੜੇ ਲੰਬੇ-ਚੌੜੇ ਹੁੰਦੇ ਹਨ ਅਤੇ ਜਿਹੜਾ ਮਜ਼ਦੂਰ ਹੈ, ਉਸ ਕੋਲ ਇੰਨਾ ਸਮਾਂ ਨਹੀਂ ਹੁੰਦਾ ਕਿ ਉਹ ਆਪਣੇ ਹਫ਼ਤਾ-ਹਫ਼ਤਾ ਤੇ 10-10 ਦਿਨ ਦਾ ਸਮਾਂ ਬਰਬਾਦ ਕਰਕੇ ਕਿਸੇ ਸਕੀਮ ਤੱਕ ਪਹੁੰਚ ਕਰ ਸਕਣ। ਇਹ ਸਭ ਤੋਂ ਵੱਡੀ ਗੱਲ ਹੈ, ਮੇਨ ਕਾਰਨ ਹੈ।

ਦੂਸਰੀ ਗੱਲ ਇਹ ਹੈ ਕਿ ਨਰੇਗਾ ਦੇ ਵਿੱਚ ਮਜ਼ਦੂਰ ਦੇ ਨਾਲ ਜਿਹੜੀ ਬੇਇਨਸਾਫੀ ਹੋ ਰਹੀ ਹੈ ਕਿ ਸਾਲ ਦੇ 365 ਦਿਨਾਂ ਵਿੱਚੋਂ ਉਸ ਨੂੰ 100 ਦਿਨ ਦੀ ਲੇਬਰ ਮਿਲਣੀ ਹੈ। ਮੇਰੀ ਸਦਨ ਨੂੰ ਗੁਜਾਰਿਸ਼ ਹੈ ਕਿ ਹੁਣ rainy season ਆ ਗਿਆ ਹੈ ਅਤੇ ਪੰਜਾਬ ਵਿੱਚ ਲੱਖਾਂ ਕਰੋੜਾਂ ਦੀ ਗਿਣਤੀ ਵਿੱਚ ਦਰਖੱਤ ਲਗਾ ਕੇ ਉਨ੍ਹਾਂ ਮਜ਼ਦੂਰਾਂ ਲਈ 365 ਦਿਨ ਦੇ ਰੁਜ਼ਗਾਰ ਦੀ ਗਾਰੰਟੀ ਪੂਰੀ ਕੀਤੀ ਜਾਵੇ। ਔਰ ਸਮੇਂ ਸਮੇਂ ਤੇ ਸਾਡੀ ਸਟੇਟ ਵੀ ਅਤੇ ਦੂਸਰੀਆਂ ਸਟੇਟਾਂ ਵੱਲੋਂ ਵੀ ਸੈਂਟਰ ਗੌਰਮਿੰਟ ਤੱਕ ਇਹ ਗੱਲ ਪਹੁੰਚਦੀ ਕੀਤੀ ਜਾਵੇ ਇਸ ਸਕੀਮ ਤਹਿਤ 273 ਰੁਪਏ ਦਿਹਾੜੀ ਵਜੋਂ ਬਹੁਤ ਘੱਟ ਹਨ।

ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦੀ ਹਾਂ ਜੀ ਕਿ ਮਜ਼ਦੂਰਾਂ ਦੀਆਂ ਸਹੂਲਤਾਂ ਉਨ੍ਹਾਂ ਤੱਕ ਪਹੁੰਚਾਉਣ ਵਾਸਤੇ ਹਰ ਤਹਿਸੀਲ ਦੇ ਵਿੱਚ ਇੱਕ ਵੱਖਰਾ ਰੂਮ ਹੋਣਾ ਚਾਹੀਦਾ ਹੈ, ਜਿੱਥੇ ਉਨ੍ਹਾਂ ਦੀਆਂ ਸਾਰੀਆਂ ਸਮੱਸਿਆਵਾਂ ਦੇ ਹੱਲ ਹੋਣ ਅਤੇ ਮਜ਼ਦੂਰਾਂ ਨਾਲ ਸਬੰਧਿਤ ਸਾਰੀਆਂ ਸਹੂਲਤਾਂ ਦੇ ਫਾਰਮ ਭਰੇ ਜਾਇਆ ਕਰਨ। ਉਥੋਂ ਹੀ ਉਨ੍ਹਾਂ ਨੂੰ ਫੀਡਬੈਕ ਮਿਲੇ ਅਤੇ ਉਥੋਂ ਹੀ ਸਮੱਸਿਆਵਾਂ ਦੇ ਹੱਲ ਕੀਤੇ ਜਾਣ।

**ਸ਼੍ਰੀ ਅਜੈ ਗੁਪਤਾ (ਅੰਮ੍ਰਿਤਸਰ ਕੇਂਦਰੀ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਵੀ ਅੱਜ ਇਸ ਪਵਿੱਤਰ ਸਦਨ ਵਿੱਚ ਪਹਿਲੀ ਵਾਰ ਬੋਲ ਰਿਹਾ ਹਾਂ। ਸਭ ਤੋਂ ਪਹਿਲਾਂ ਮੈਂ ਆਪਣੇ ਹਲਕੇ ਸ੍ਰੀ ਅੰਮ੍ਰਿਤਸਰ ਸੈਂਟਰਲ ਕੰਸਟੀਚੂਐਂਸੀ ਦੇ ਇੱਕ-ਇੱਕ ਵੋਟਰ ਦਾ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਇਸ

ਪਵਿੱਤਰ ਸਦਨ ਵਿੱਚ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੈਨੂੰ ਇਸ ਸਦਨ ਵਿੱਚ ਆਉਣ ਦਾ ਮੌਕਾ ਦਿੱਤਾ ਹੈ।

ਮਾਨਯੋਗ ਸਪੀਕਰ ਸਾਹਿਬ, ਸ੍ਰੀ ਅੰਮ੍ਰਿਤਸਰ ਸੈਂਟਰਲ ਕੰਸਟੀਚੂਐਂਸੀ ਦਾ ਇੱਕ ਬਹੁਤ ਹੀ ਗੰਭੀਰ ਮੁੱਦਾ ਹੈ, ਜਿਸ ਕੰਸਟੀਚੂਐਂਸੀ ਨੂੰ ਮੈਂ ਰਿਪ੍ਰੈਜੈਂਟ ਕਰਦਾ ਹਾਂ, ਉਥੇ ਵਰਲਡ ਦੇ ਮਸ਼ਹੂਰ ਗੋਲਡਨ ਟੈਂਪਲ ਸ੍ਰੀ ਹਰਿਮੰਦਰ ਸਾਹਿਬ ਵੀ ਮੇਰੀ ਕੰਸਟੀਚੁਐਂਸੀ ਵਿੱਚ ਹੀ ਆਉਂਦੇ ਹਨ। ਮੈਂ ਜਦੋਂ ਡੋਰ ਟੂ ਡੋਰ ਕੰਪੇਨ ਕਰਦਾ ਸੀ ਤਾਂ ਮੈਂ ਲੋਕਾਂ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਸੀ ਕਿ ਜਿਹੜੀਆਂ ਬੇਸਿਕ ਐਮੇਨਟੀਜ ਹਨ, ਬੇਸਿਕ ਜ਼ਰੂਰਤਾਂ ਹਨ, ਮੈਂ ਤੁਹਾਨੂੰ ਉਹ ਪੂਰੀਆਂ ਕਰਕੇ ਦਿਆਂਗਾ। ਮੇਰੇ ਤੋਂ ਪਹਿਲਾਂ ਇਸ ਹਲਕੇ ਦੇ ਲੋਕਾਂ ਦੇ ਨਾਲ ਬੜੇ ਵੱਡੇ-ਵੱਡੇ ਵਾਅਦੇ ਕੀਤੇ ਗਏ ਅਤੇ ਲੋਕਾਂ ਨੂੰ ਗੁੰਮਰਾਹ ਕੀਤਾ ਗਿਆ। ਇਹ ਕਹਿ ਕੇ ਭਰਮਾਇਆ ਗਿਆ ਕਿ ਮੈਂ 35 ਸਾਲ ਤੋਂ ਸੇਵਾਦਾਰ ਰਿਹਾ ਹਾਂ। ਪਰ ਮੈਂ ਇਸ ਪਵਿੱਤਰ ਸਦਨ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਵੀ ਗੰਦਾ ਹੀ ਮੁਹੱਈਆ ਕਰਵਾਇਆ ਗਿਆ। ਅੱਜ ਤੱਕ ਲੋਕ ਉਹੀ ਗੰਦਾ ਪਾਣੀ ਪੀ ਰਹੇ ਹਨ। ਉਥੇ ਦਾ ਸੀਵਰੇਜ਼ ਸਿਸਟਮ ਪੂਰੀ ਤਰ੍ਹਾਂ ਚੋਕਡ ਹੈ। ਮੈਨੂੰ ਸਵੇਰੇ ਤਕਰੀਬਨ 6.00 ਵਜੇ ਹੀ ਲੋਕਾਂ ਦੀਆਂ ਕਾਲਾਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ, ਜਿਸ ਦੇ ਵਿੱਚ ਮੈਨੂੰ ਲੋਕ ਇਹੀ ਕਹਿੰਦੇ ਹਨ ਕਿ ਸਾਡੇ ਘਰ ਵਿੱਚ ਪੀਣ ਵਾਲਾ ਪਾਣੀ ਬਹੁਤ ਗੰਦਾ ਆ ਰਿਹਾ ਹੈ।

ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਸ੍ਰੀ ਅੰਮ੍ਰਿਤਸਰ ਦੀ ਸੈਂਟਰਲ ਕੰਸਟੀਚੂਐਂਸੀ ਤੋਂ ਇਸ ਵੇਲੇ ਪਤਾ ਕਰਵਾ ਸਕਦੇ ਹੋ ਕਿ cholera ਨਾਮ ਦੀ ਬਿਮਾਰੀ ਦੇ ਕਿੰਨੇ ਪੇਸ਼ੈਂਟ ਵੱਖ-ਵੱਖ ਹਸਪਤਾਲਾਂ ਵਿੱਚ ਬਿਮਾਰ ਪਏ ਹਨ। ਇਸ ਤੋਂ ਇਲਾਵਾ ਟਾਈਫਾਈਡ ਤੇ ਹੈਪੇਟਾਈਟਸ ਬਿਮਾਰੀ ਦੇ ਕਿੰਨੇ ਪੇਸ਼ੈਂਟ ਮੇਰੇ ਹਲਕੇ ਵਿੱਚ ਵੱਖ-ਵੱਖ ਹਸਪਤਾਲਾਂ ਵਿੱਚ ਪਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦਾ ਧਿਆਨ ਇਸ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ।

**ਸਰਦਾਰ ਕੁਲਵੰਤ ਸਿੰਘ ਸਿੱਧੂ (ਆਤਮ ਨਗਰ) :** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। ਇੱਕ ਤਾਂ ਸ਼੍ਰੀ ਕੁੰਵਰ ਵਿਜੈ ਪ੍ਰਤਾਪ ਜੀ ਨੇ ਜਿਹੜਾ ਮਤਾ ਲਿਆਉਣਾ ਚਾਹਿਆ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਉਸ ਵਾਸਤੇ ਸਮਾਂ ਦੇਣਾ ਚਾਹੀਦਾ ਹੈ।

ਮੈਂ ਇੱਕ ਹੋਰ ਇਹ ਗੱਲ ਸਦਨ ਦੇ ਵਿੱਚ ਦੱਸਣੀ ਚਾਹੁੰਦਾ ਹਾਂ ਕਿ ਅਸੀਂ 92 ਜਣੇ ਜਿੰਨੇ ਵੀ ਇਸ ਸਦਨ ਵਿੱਚ ਬੈਠੇ ਹਾਂ, ਅਸੀਂ ਹਰੇਕ ਗਲ਼ੀ ਤੇ ਹਰੇਕ ਚੌਰਾਹੇ ਵਿੱਚ ਇਹ ਗੱਲ ਕਹੀ ਸੀ ਕਿ ਅਸੀਂ ਨਸ਼ੇ ਨੂੰ ਬੰਦ ਕਰਨ ਲਈ ਆਪਣਾ ਸਿਰ ਤੋੜ ਯਤਨ ਕਰਾਂਗੇ। ਸਪੀਕਰ ਸਾਹਿਬ, ਜਦੋਂ ਵੀ ਕਿਸੇ ਮੁਹੱਲੇ ਵਿੱਚੋਂ ਜਾਂ ਨਗਰ

ਵਿੱਚੋਂ ਫੋਨ ਆਉਂਦਾ ਹੈ ਕਿ ਫਲਾਣੀ ਜਗ੍ਹਾ ਨਸ਼ਾ ਵਿਕਦਾ ਹੈ ਤੇ ਨਸ਼ਾ ਪੀਣ ਵਾਲਾ ਜਦੋਂ ਫੜਿਆ ਜਾਂਦਾ ਹੈ, ਫਿਰ ਉਸ ਨੂੰ ਥਾਣੇ ਲਿਜਾ ਕੇ ਉਸ ਦੇ ਇਲਾਜ ਲਈ ਪ੍ਰਬੰਧ ਕੀਤਾ ਜਾਂਦਾ ਹੈ। ਪਰ ਜਦੋਂ ਹਸਪਤਾਲ ਭੇਜਿਆ ਜਾਂਦਾ ਹੈ ਤਾਂ ਉਥੇ ਉਸ ਵਾਸਤੇ ਕੋਈ ਉਚਿਤ ਪ੍ਰਬੰਧ ਨਹੀਂ ਹੁੰਦੇ। ਡਾਕਟਰ ਮਨ੍ਹਾ ਕਰਦੇ ਹਨ ਕਿ ਇਸ ਚੀਜ਼ ਦਾ ਸਾਡੇ ਕੋਲ ਕੋਈ ਇਲਾਜ ਨਹੀਂ ਹੈ। ਅਸੀਂ ਇਨ੍ਹਾਂ ਦਾ ਇਲਾਜ ਨਹੀਂ ਕਰ ਸਕਦੇ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਮਰੀਜ਼ਾਂ ਦਾ ਸਰਕਾਰੀ ਤੌਰ ਤੇ ਇਲਾਜ ਕਰਵਾਉਣਾ ਐਸ਼ਿਓਰ ਕੀਤਾ ਜਾਵੇ । ਕਿਉਂਕਿ ਨਸ਼ਾ ਕਰਨ ਵਾਲਿਆਂ ਦੇ ਇਲਾਜ ਲਈ ਜਿੰਨੇ ਵੀ ਸੈਂਟਰ ਖੋਲ੍ਹੇ ਗਏ ਹਨ, ਉਹ ਬਹੁਤ ਮਹਿੰਗੇ ਹਨ, ਉਥੇ ਉਹ ਮਰੀਜ਼ ਇਲਾਜ ਨਹੀਂ ਕਰਵਾ ਸਕਦੇ ਕਿਉਂਕਿ ਮਹਿੰਗਾ ਨਸ਼ਾ ਕਰਕੇ ਘਰ ਦਾ ਸਾਮਾਨ ਪਹਿਲਾਂ ਹੀ ਵਿਕ ਚੁੱਕਿਆ ਹੁੰਦਾ ਹੈ। ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਇਲਾਜ ਦਾ ਕੋਈ ਉਚਿਤ ਪ੍ਰਬੰਧ ਕੀਤਾ ਜਾਵੇ।

30.06.2022/11.40/ਹਰਪ੍ਰੀਤ ਸਿੰਘ/ਹਰਜਿੰਦਰ ਸਿੰਘ ਟਿਵਾਣਾ

**ਸਰਦਾਰ ਤਰੁਨਪ੍ਰੀਤ ਸਿੰਘ ਸੌਂਦ (ਖੰਨਾ):** ਸਪੀਕਰ ਸਾਹਿਬ, ਜਿੱਥੇ ਆਪਾਂ ਇਹ ਜਾਣਦੇ ਹਾਂ ਕਿ ਪੰਜਾਬ ਤੇ 2 ਲੱਖ 65 ਹਜ਼ਾਰ ਕਰੋੜ ਦਾ ਕਰਜ਼ਾ ਹੈ।(ਕੁੱਝ ਅਵਾਜ਼ਾਂ: ਤਿੰਨ ਲੱਖ ਕਰੋੜ) ਆਪਾਂ ਸਾਰੇ ਹੀ ਜਾਣਦੇ ਹਾਂ ਕਿ ਕਿਵੇਂ ਆਪਾਂ ਦੋ-ਦੋ ਪਰਸੈਂਟ ਹਰ ਜਗ੍ਹਾ ਤੋਂ ਲੂਪ ਕੱਢ ਕੇ ਇਸ ਕਰਜ਼ੇ ਨੂੰ ਲਾਹੁਣ ਦੀ ਕੋਸ਼ਿਸ਼ ਕਰ ਰਹੇ ਹਾਂ। ਜਦੋਂ ਅਸੀਂ ਵਿਧਾਨ ਸਭਾ ਦੀਆਂ ਚੋਣਾਂ ਲੜ ਰਹੇ ਸੀ ਤਾਂ ਅਸੀਂ ਆਪਣੇ ਹਲਕੇ ਵਿਚ ਇਹ ਗੱਲ ਲੈ ਕੇ ਗਏ ਸੀ ਕਿ ਪੁਰਾਣੀ ਸਰਕਾਰ ਵਿਚ ਜਿੱਥੇ-ਜਿੱਥੇ ਨਜਾਇਜ਼ ਸ਼ਰਾਬ ਦੀਆਂ ਫੈਕਟਰੀਆਂ ਚੱਲਦੀਆਂ ਸੀ, ਉਨ੍ਹਾਂ ਤੇ ਕਾਰਵਾਈ ਕਰਾਂਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਪੰਜਾਬ ਦਾ ਕਰਜ਼ਾ ਲਾਹੁਣ ਦੇ ਵਿਚ ਬਹੁਤ ਸਹਾਈ ਹੋ ਸਕਦੀ ਹੈ ਕਿ ਜਿਵੇਂ ਮੇਰੇ ਹਲਕੇ ਖੰਨੇ ਵਿਚ ਵੀ ਨਜਾਇਜ਼ ਸ਼ਰਾਬ ਦੀਆਂ ਫੈਕਟਰੀਆਂ ਚਲਦੀਆਂ ਸੀ। ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਜਾਂਚ ਕਰਵਾਈ ਜਾਵੇ । ਜਿਹੜੇ ਉਨ੍ਹਾਂ ਹਲਕਿਆਂ ਦੇ ਐਮ.ਐਲ.ਏ. ਜਾਂ ਅਫਸਰ ਸੀ, ਉਨ੍ਹਾਂ ਦੀਆਂ ਪ੍ਰਾਪਰਟੀਆਂ ਦੀ ਜਾਂਚ ਕਰਵਾ ਲਓ। ਇਹ ਗੱਲ ਪੰਜਾਬ ਦਾ ਕਰਜ਼ਾ ਲਾਹੁਣ ਵਿਚ ਬਹੁਤ ਸਹਾਈ ਹੋਵੇਗੀ। ਧੰਨਵਾਦ ਜੀ।

**ਡਾਕਟਰ ਕਸ਼ਮੀਰ ਸਿੰਘ ਸੋਹਲ (ਤਰਨ ਤਾਰਨ):** ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦਾ ਇਕ ਬਹੁਤ ਜ਼ਰੂਰੀ ਮਸਲਾ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਜਿਹੜੇ ਪਿੰਡ ਬਾਰਡਰ ਨਾਲ ਲਗਦੇ ਹਨ, ਉਨ੍ਹਾਂ ਵਿਚੋਂ ਅੱਪਰਬਾਰੀ ਦੁਆਬ ਨਹਿਰ ਲੰਘਦੀ ਹੈ। ਆਖਰੀ ਪਿੰਡ ਭੁੱਚਰ ਪੰਜਾਬ ਵਿਚ ਪੈਂਦਾ ਹੈ। ਉਸ ਤੋਂ ਬਾਅਦ ਇਸ ਨਹਿਰ ਦਾ ਵਾਧੂ ਪਾਣੀ ਪਾਕਿਸਤਾਨ ਨੂੰ ਜਾ ਰਿਹਾ ਹੈ। ਇਸ ਇਲਾਕੇ ਦੇ ਕਿਸਾਨ ਝੋਨੇ ਦੇ ਸੀਜ਼ਨ ਵਿਚ ਸਿੰਚਾਈ ਵਿਭਾਗ ਦੀ ਮੰਨਜ਼ੂਰੀ ਨਾਲ ਸ਼ੂਟਾਂ ਲਗਾ ਕੇ ਆਪਣਾ ਝੋਨਾ ਪਾਲਦੇ ਸੀ

ਪਰ ਇਸ ਵਾਰ ਉਹ ਸ਼ੂਟ ਬੰਦ ਕਰ ਦਿੱਤੇ ਗਏ ਹਨ, ਜਿਸ ਕਰਕੇ ਕਿਸਾਨਾਂ ਨੂੰ ਝੋਨਾ ਲਾਉਣ ਅਤੇ ਪਾਲਣ ਵਿਚ ਮੁਸ਼ਕਲ ਆ ਰਹੀ ਹੈ ਅਤੇ ਕਿਸਾਨਾਂ ਵਿਚ ਸਰਕਾਰ ਪ੍ਰਤੀ ਰੋਸ ਪਾਇਆ ਜਾ ਰਿਹਾ ਹੈ। ਸੋ, ਮੇਰੀ ਸਿੰਚਾਈ ਮੰਤਰੀ ਜੀ ਨੂੰ ਬੇਨਤੀ ਹੈ ਕਿ ਉਹ ਸਰਵੇ ਕਰਵਾ ਕੇ ਜੇਕਰ ਉਹ ਸ਼ੂਟਾਂ ਜਲਦੀ ਚਾਲੂ ਕਰਵਾ ਦੇਣ ਤਾਂ ਕਿ ਕਿਸਾਨ ਆਪਣਾ ਝੋਨਾ ਪਾਲ ਸਕਣ। ਧੰਨਵਾਦ ਜੀ।

**ਸਰਦਾਰ ਕੁਲਜੀਤ ਸਿੰਘ ਰੰਧਾਵਾ (ਡੇਰਾ ਬੱਸੀ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ। ਮੈਂ ਇਕ ਬਹੁਤ ਅਹਿਮ ਮੁੱਦੇ ਤੇ ਪੰਜਾਬ ਸਰਕਾਰ ਦਾ ਧਿਆਨ ਲਿਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਇਕ ਲਿਸਟ ਤੁਹਾਡੇ ਕੋਲ ਭੇਜੀ ਹੈ। ਉਹ ਮੈਂ ਜਨਤਕ ਤੌਰ ਤੇ ਨਹੀਂ ਕਹਿਣਾ ਚਾਹੁੰਦਾ। ਇਹ ਏਰੀਆ 10 ਐਮ.ਐਲ.ਏ. ਸਾਹਿਬਾਨ ਦਾ ਹੈ, ਜਿੱਥੇ ਕੈਮੀਕਲ ਪਲਾਂਟਾਂ ਕਾਰਨ ਪ੍ਰਦੂਸ਼ਤ ਪਾਣੀ ਘੱਗਰ ਵਿਚ ਜਾਂਦਾ ਹੈ। ਡੇਰਾਬਸੀ ਦੇ ਨਾਲ-ਨਾਲ ਰਾਜਪੁਰਾ, ਘਨੌਰ, ਸਨੌਰ, ਸ਼ੁਤਰਾਣਾ ਤੇ ਇਨ੍ਹਾਂ ਨਾਲ ਲਗਦੇ ਬਹੁਤ ਸਾਰੇ ਹਲਕੇ ਜਿਥੋਂ ਸਾਡੇ ਬਹੁਤ ਸਾਰੇ ਵੀਰ ਐਮ.ਐਲ.ਏ. ਬਣ ਕੇ ਇੱਥੇ ਆਏ ਹਨ। ਅੱਜ ਕਈ ਦਿਨ ਹੋ ਗਏ ਹਨ ਪਰ ਸਦਨ ਦੇ ਅੰਦਰ ਪੀਣ ਵਾਲੇ ਪਾਣੀ ਵੱਲ ਧਿਆਨ ਨਹੀਂ ਦਿੱਤਾ ਗਿਆ। ਸਪੀਕਰ ਸਾਹਿਬ, ਅਸੀਂ ਇੰਡਸਟਰੀ ਵਾਲਿਆਂ ਨੂੰ ਸੈਂਪਲ ਫੇਲ ਹੋਣ ਕਾਰਨ ਫੜ ਲੈਂਦੇ ਹਾਂ। ਉਹਨ੍ਹਾਂ, ਦੇ ਕੁਨੈਕਸ਼ਨ ਵੀ ਕੱਟੇ ਜਾਂਦੇ ਹਨ ਪਰ ਪਤਾ ਨਹੀਂ ਕਿਵੇਂ ਉਹ ਹਫ਼ਤੇ ਬਾਅਦ ਹੀ ਪ੍ਰਦੂਸ਼ਣ ਕੰਟਰੋਲ ਬੋਰਡ ਦਾ ਸਰਟੀਫਿਕੇਟ ਲੈ ਕੇ ਇੰਡਸਟਰੀ ਮੁੜ ਚਾਲੂ ਕਰ ਲੈਂਦੇ ਹਨ। ਮੈਂ ਆਪਣਾ ਪੱਲਾ ਅੱਡ ਕੇ ਤੁਹਾਡੇ ਕੋਲੋਂ ਮੰਗ ਕਰਦਾ ਹਾਂ (ਇਸ ਸਮੇਂ ਸਰਦਾਰ ਕੁਲਜੀਤ ਸਿੰਘ ਰੰਧਾਵਾ ਆਪਣਾ ਪੱਲਾ ਅੱਡ ਕੇ ਖੜੇ ਸਨ) ਅਤੇ ਅਪੀਲ ਕਰਦਾ ਹਾਂ ਕਿ ਪੰਜਾਬ ਵਾਸਤੇ ਸਾਫ ਸੁਥਰਾ ਪਾਣੀ ਮਿਲੇ, ਮੈਂ ਹੋਰ ਕੁੱਝ ਨਹੀਂ ਮੰਗਦਾ। ਜੇਕਰ ਅਸੀਂ ਜਿਉਂਦੇ ਰਹਾਂਗੇ, ਸਾਡੇ ਪਰਿਵਾਰ ਜਿਉਂਦੇ ਰਹਿਣਗੇ ਤਾਂ ਹੀ ਸੜਕਾਂ ਬਣਨਗੀਆਂ, ਰੁਜ਼ਗਾਰ ਮਿਲਣਗੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) (ਲੁਧਿਆਣਾ ਪੂਰਬੀ):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਵੈਸੇ ਤੁਸੀਂ ਅੱਜਕੱਲ ਵਿਰੋਧੀਆਂ ਤੇ ਬਹੁਤ ਮਿਹਰਬਾਨ ਹੋ। ਇਸ ਪਾਸੇ 92 ਮੈਂਬਰ ਹਨ ਅਤੇ ਉਧਰਲੇ ਪਾਸੇ 17 ਹਨ। ਇਸ ਪਾਸੇ 9 ਬੋਲਣੇ ਚਾਹੀਦੇ ਹਨ ਉਧਰ 1 ਬੋਲਣਾ ਚਾਹੀਦਾ ਹੈ। ਪਰ ਤੁਸੀਂ ਉਧਰੋਂ ਜ਼ਿਆਦਾ ਮੈਂਬਰ ਬੁਲਾਉਂਦੇ ਹੋ।

**ਮਾਨਯੋਗ ਸਪੀਕਰ:** ਇਹ ਆਪੋਜੀਸ਼ਨ ਦਾ ਹੱਕ ਹੁੰਦਾ ਹੈ ਕਿ ਉਹ ਆਪਣੀ ਅਵਾਜ਼ ਉਠਾਉਣ।ਟਰੈਜ਼ਰੀ ਬੈਂਚਿਜ਼ ਦਾ ਕੰਮ ਹੁੰਦਾ ਹੈ ਕੰਮ ਕਰਨਾ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ):** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਈਸਟ ਕਾਲਜ ਬਣਿਆ ਹੈ।ਮੇਰੇ ਹਲਕੇ ਦੇ ਲੋਕਾਂ ਦੀ ਬਹੁਤ ਲੰਬੇ ਸਮੇਂ ਤੋਂ ਮੰਗ ਸੀ ਕਿ ਉੱਥੇ ਕਾਲਜ ਬਣੇ। ਮੈਂ 2012 ਅਤੇ 2017 ਵਿਚ ਵੀ ਇਲੈੱਕਸ਼ਨ ਲੜਿਆ ਸੀ, ਉਸ ਵੇਲੇ ਤੋਂ ਮੇਰੀ ਇਹ ਮੰਗ ਰਹੀ ਹੈ। ਉੱਥੇ ਹੁਣ ਕਾਲਜ ਤਾਂ ਬਣ ਗਿਆ ਪਰ ਅਧੂਰਾ ਪਿਆ ਹੈ। ਉੱਥੇ ਸਿਰਫ ਆਰਟਸ ਦੇ ਸਬਜੈਕਟ ਹਨ ਪਰ ਉੱਥੇ ਮੈਡੀਕਲ ਅਤੇ ਨਾਨ ਮੈਡੀਕਲ, ਕਮਰਸ ਅਤੇ ਟੈਕਨੀਕਲ ਕੋਰਸ ਵੀ ਚਾਲੂ ਹੋਣੇ ਚਾਹੀਦੇ ਹਨ। ਮੈਂ ਸਿੱਖਿਆ ਮੰਤਰੀ ਜੀ ਦੇ ਪਹਿਲਾਂ ਵੀ ਧਿਆਨ ਵਿਚ ਲਿਆਂਦਾ ਸੀ ਪਰ ਪੰਜਾਬ ਯੂਨੀਵਰਸਿਟੀ ਦੀ ਕੋਈ ਸਮੱਸਿਆ ਹੈ।

ਯੂਨੀਵਰਸਿਟੀ ਦੀ ਜਿਹੜੀ ਥੋੜੀ ਮੋਟੀ ਪ੍ਰਾਬਲਮ ਹੈ, ਉਸ ਨੂੰ ਹੱਲ ਕੀਤਾ ਜਾਵੇ ਕਿਉਂਕਿ 31 ਅਗਸਤ ਤੋਂ ਬਾਅਦ ਐਡਮਿਸ਼ਨਜ਼ ਸ਼ੁਰੂ ਹੋ ਜਾਣੀਆਂ ਹਨ। ਉਸ ਤੋਂ ਪਹਿਲਾਂ ਪਹਿਲਾਂ ਇਹ ਚੀਜ਼ਾਂ ਚਾਲੂ ਕੀਤੀਆਂ ਜਾਣ ਤਾਂ ਕਿ ਉਥੋਂ ਦੇ ਸਟੂਡੈਂਟਸ ਨੂੰ ਸਹੂਲਤਾਂ ਮਿਲ ਸਕਣ।

**ਅ.ਕ/ਹ.ਸ**/11.45/30.6.2022

**ਸ਼੍ਰੀ ਰਜਨੀਸ਼ ਕੁਮਾਰ ਦਹੀਆ (ਫਿਰੋਜ਼ਪੁਰ ਦਿਹਾਤੀ):** ਧੰਨਵਾਦ ਸਪੀਕਰ ਸਾਹਿਬ, ਅੱਜ ਤੁਸੀਂ ਦੂਸਰੀ ਵਾਰ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਮੇਰੇ ਹਲਕੇ ਫਿਰੋਜ਼ਪੁਰ (ਦਿਹਾਤੀ) ਦੇ ਵਿੱਚ ਇੱਕ ਪੀ.ਜੀ.ਆਈ ਬਨਣ ਦੀ ਘੋਸ਼ਣਾ ਹੋਈ ਸੀ। ਤਕਰੀਬਨ 10 ਸਾਲ ਹੋ ਗਏ ਹਨ। ਇਸ ਪੀ.ਜੀ.ਆਈ ਦਾ ਨਾਂ ਤਾਂ ਕੰਮ ਸ਼ੁਰੂ ਹੋਇਆ ਨਾ ਹੀ ਇਹ ਕਿਤੇ ਦਿਸਿਆ। ਸ਼੍ਰੀ ਅਸ਼ਵਨੀ ਸ਼ਰਮਾ, ਬੀ.ਜੇ.ਪੀ. ਦੇ ਐਮ.ਐਲ.ਏ ਸਾਹਿਬ ਇੱਥੇ ਬੈਠੇ ਹਨ। ਮੈਂ ਇਨ੍ਹਾਂ ਨੂੰ ਵੀ ਗੁਜ਼ਾਰਿਸ਼ ਕਰਾਂਗਾ ਕਿ ਸੈਂਟਰ ਗੌਰਮਿੰਟ ਦੇ ਨਾਲ ਤਾਲਮੇਲ ਕਰਕੇ ਉਥੇ ਪੀ.ਜੀ.ਆਈ ਸ਼ੁਰੂ ਕਰਵਾਇਆ ਜਾ ਸਕੇ ਕਿਉਂਕਿ ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀ ਨਰਿੰਦਰ ਮੋਦੀ ਜੀ ਉਸ ਦਾ ਨੀਂਹ ਪੱਧਰ ਰੱਖਣ ਆਏ ਸਨ ਪਰ ਕਿਸੇ ਕਾਰਨ ਇਹ ਨਹੀਂ ਹੋ ਸਕਿਆ। ਉਸ ਤੋਂ ਬਾਅਦ credit war ਸ਼ੁਰੂ ਹੋ ਗਈ। Credit war ਬੇਸ਼ੱਕ ਚੱਲਦੀ ਰਹਿਣ ਦਿਓ ਲੇਕਿਨ ਲੋਕਾਂ ਨੂੰ ਸਿਹਤ ਤੇ ਸੇਵਾਵਾਂ ਦੇਣੀਆਂ ਬਹੁਤ ਜ਼ਰੂਰੀ ਹਨ। ਬਾਰਡਰ ਦੇ ਉੱਤੇ ਫਿਰੋਜ਼ਪੁਰ (ਦਿਹਾਤੀ) ਹਲਕਾ ਪੈਂਦਾ ਹੈ। ਜੇਕਰ ਪੀ.ਜੀ.ਆਈ ਬਣਦਾ ਹੈ ਤਾਂ ਫਿਰੋਜ਼ਪੁਰ ਦੇ ਨਾਲ ਜਿਹੜੇ ਆਲੇ-ਦੁਆਲੇ ਵਾਲੇ ਜ਼ਿਲ੍ਹੇ ਹਨ, ਉਨ੍ਹਾਂ ਨੂੰ ਵੀ ਸਿਹਤ ਸੇਵਾਵਾਂ ਮਿਲਣਗੀਆਂ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਯਕੀਨ ਦਿਵਾਉਂਦਾ ਹਾਂ ਕਿ ਜਿਹੜਾ ਵੀ ਮੁੱਦਾ ਪੰਜਾਬ ਦੇ ਹਿੱਤ ਨਾਲ ਜੁੜਿਆ ਹੋਇਆ ਹੈ ਖਾਸ ਕਰਕੇ ਫਿਰੋਜ਼ਪੁਰ ਦੇ ਪੀ.ਜੀ.ਆਈ ਦਾ ਮੁੱਦਾ ਹੈ, ਸੈਂਟਰ ਦੀ ਗੱਲ ਹੈ, ਆਪਾਂ ਇਨ੍ਹਾਂ ਦੇ ਨਾਲ ਹਾਂ। ਬਹੁਤ ਜਲਦੀ ਪ੍ਰਧਾਨ ਮੰਤਰੀ ਜੀ ਪੰਜਾਬ ਵਿੱਚ ਆ ਕੇ ਇਸ ਦਾ ਉਦਘਾਟਨ ਵੀ ਕਰਨ ਵਾਲੇ ਹਨ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਮਜ਼ਦੂਰਾਂ ਦੀ ਦਿਹਾੜੀ ਬਾਰੇ ਬੇਨਤੀ ਕਰਨੀ ਚਾਹਾਂਗਾ। ਪੰਜਾਬ ਦੇ ਵਿੱਚ ਵੱਡੇ ਪੱਧਰ ਤੇ ਮਜ਼ਦੂਰ ਸੰਘਰਸ਼ਮਈ ਜੀਵਨ ਬਤੀਤ ਕਰ ਰਹੇ ਹਨ। ਮਜ਼ਦੂਰ ਚਾਹੇ ਸ਼ੈਡਿਊਲਡ ਕਾਸਟ ਦਾ ਹੋਵੇ, ਬੈਕਵਾਰਡ ਕਲਾਸ ਦਾ ਹੋਵੇ, ਘੱਟ ਗਿਣਤੀ ਦਾ ਹੋਵੇ, ਸਾਡਾ ਭਰਾ ਬ੍ਰਾਹਮਣ ਹੋਵੇ, ਖੱਤਰੀ ਹੋਵੇ, ਪੰਡਿਤ ਹੋਵੇ ਮਤਲਬ ਸਾਰੇ ਕੰਮਿਊਨੀਟੀਜ਼ ਦੇ ਅੰਦਰ ਜਿਹੜੇ ਸਾਡੇ ਗਰੀਬ ਭਰਾ ਹਨ ਜੋ ਮਾੜਾ ਜੀਵਨ ਬਤੀਤ ਕਰ ਰਹੇ ਹਨ। ਮੇਰੀ ਤੁਹਾਨੂੰ ਬੇਨਤੀ ਹੈ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇੱਕ ਦਿਨ ਆਪਣੇ ਚੱਲਦੇ ਰਸਤੇ ਦੌਰਾਨ ਇੱਕ ਛਬੀਲ ਤੇ ਕਿਹਾ ਸੀ ਕਿ ਅਸੀਂ ਆਉਣ ਵਾਲੇ ਸਮੇਂ ਦੇ ਅੰਦਰ ਮਜ਼ਦੂਰਾਂ ਦੀ ਦਿਹਾੜੀ ਦੇ ਅੰਦਰ ਵਾਧਾ ਕਰਾਂਗੇ। ਮੇਰੀ ਤੁਹਾਨੂੰ ਬੇਨਤੀ ਹੈ ਕਿ ਮਜ਼ਦੂਰਾਂ ਦੀ ਦਿਹਾੜੀ ਦੇ ਵਿੱਚ ਸਾਨੂੰ ਵਾਧਾ ਜ਼ਰੂਰ ਕਰਨਾ ਚਾਹੀਦਾ ਹੈ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਧੰਨਵਾਦ ਸਪੀਕਰ ਸਾਹਿਬ, ਬੜਾ ਜ਼ਰੂਰੀ ਮਸਲਾ ਹੈ ਕਿ ਨੈਸ਼ਨਲ ਹਾਈਵੇਅ ਅਥਾਰਿਟੀ ਵੱਲੋਂ ਜਿਹੜੀ ਦਿੱਲੀ ਕੱਟੜਾ ਨਵਾਂ ਹਾਈਵੇਅ ਕੱਢਿਆ ਜਾ ਰਿਹਾ ਹੈ। ਉਥੇ ਮੇਰੇ ਹਲਕੇ ਦਾ ਪਿੰਡਾ ਹੈ ਪੱਠਾ ਧੂਆਂ ਅਤੇ ਗਿੱਲ ਹਲਕੇ ਦਾ ਪਿੰਡ ਹੈ ਕਾਲਖ, ਉਥੇ ਕਿਸਾਨਾਂ ਨੂੰ ਪਹਿਲਾਂ ਰੇਟ ਦਿੱਤਾ ਗਿਆ ਸੀ 45 ਰੁਪਏ ਅਤੇ ਹੁਣ ਮਿਸਖਸਰਾ ਜਿਹੜੇ ਰਹਿ ਗਏ ਉਨ੍ਹਾਂ ਦਾ 92 ਲੱਖ ਕਰ ਦਿੱਤਾ ਹੈ। ਉਨ੍ਹਾਂ ਨੇ ਪੈਸੇ ਨਹੀਂ ਚੁੱਕੇ। ਜ਼ਬਰਦਸਤੀ ਦੋ ਤਿੰਨ ਪਹਿਲਾਂ ਪ੍ਰਸ਼ਾਸ਼ਨ ਨੇ ਪੁਲਿਸ ਭੇਜੀ, ਉਥੇ ਝੋਨਾ ਬੀਜਿਆ ਹੋਇਆ ਸੀ, ਉਨ੍ਹਾਂ ਨੇ ਪੈਸੇ ਚੁੱਕੇ ਨਹੀਂ, ਬਹੁਤ ਵੱਡਾ ਉੱਥੇ ਕਾਲਖ ਪਿੰਡ ਦੇ ਵਿੱਚ ਧਰਨਾ ਵੀ ਲੱਗਿਆ।

ਦੂਸਰਾ ਇੱਕ ਧਰਨਾ ਮੋਹਾਲੀ ਚੱਲ ਰਿਹਾ ਹੈ, ਸੇਮ ਮਸਲਾ ਹੈ। ਡੀ.ਸੀ. ਦਫਤਰ ਦੇ ਬਾਹਰ ਧਰਨਾ ਚੱਲ ਰਿਹਾ ਹੈ ਕਿ ਆਈ.ਟੀ.ਸਿਟੀ ਮੁਹਾਲੀ ਤੋਂ ਕੁਰਾਲੀ ਬਾਈ-ਪਾਸ ਜੋ ਸੜਕ ਕੱਢੀ ਜਾ ਰਹੀ ਹੈ, ਉਥੇ 28 ਪਿੰਡਾਂ ਦੀ ਜ਼ਮੀਨ ਹੈ ਤੇ ਇੱਕ ਕਰੋੜ ਰੁਪਏ ਤੋਂ ਲੈ ਕੇ ਉਥੇ 7 ਕਰੋੜ ਰੁਪਏ ਤੱਕ ਰੇਟ ਫਿਕਸ ਕੀਤਾ ਗਿਆ ਹੈ। ਉਹ ਵੀ ਮਸਲਾ ਹੱਲ ਕੀਤਾ ਜਾਵੇ। ਇੱਕ ਬਹੁਤ ਜ਼ਰੂਰੀ ਮਸਲਾ ਹੈ ਕਿ ਆਲਮਗੀਰ ਪਿੰਡ ਜੋ ਲਧਿਆਣਾ ਦੇ ਵਿੱਚ ਹੈ, ਇਹ ਮੇਰਾ ਜ਼ੱਦੀ ਪਿੰਡ ਹੈ। ਉਥੇ ਇਤਿਹਾਸਕ ਗੁਰੂਦੁਆਰਾ ਸਾਹਿਬ ਹੈ ਜਿੱਥੇ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਚਰਨ ਛੋਹ ਪ੍ਰਾਪਤ ਹੈ। ਉਥੇ ਕਾਰਨਰ ਤੇ ਇੱਕ ਮਾਰਕੀਟ ਬਣ ਰਹੀ ਹੈ। ਉਥੇ KFC Restaurant ਬਣ ਰਿਹਾ ਹੈ ਜਿਹੜਾ ਕਿ Non-Vegetarian ਹੈ, ਕਿਰਪਾ ਕਰਕੇ ਉਸ ਨੂੰ ਰੋਕਿਆ ਜਾਵੇ। ਜੇ ਕੋਈ Vegetarian Restaurant ਬਣਦਾ ਹੈ ਤਾਂ ਠੀਕ ਹੈ।ਇਹ ਬੜਾ ਜ਼ਰੂਰੀ ਮਸਲਾ ਹੈ ਅਤੇ ਸਾਡੀ ਧਾਰਮਿਕ ਭਾਵਨਾਵਾਂ ਨਾਲ ਜੁੜਿਆ ਇਹ ਮਸਲਾ ਹੈ। VegetarIn ਤਾਂ ਠੀਕ ਹੈ, ਬਣਾ ਦਿਓ ਪਰ ਇਸ Non-Vegetarian KFC Restaurant ਨੂੰ ਰੋਕਿਆ ਜਾਵੇ ਜੀ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ (ਉੜਮੁੜ):** ਮਾਨਯੋਗ ਸਪੀਕਰ ਸਾਹਿਬ, ਧੰਨਵਾਦ ਜੀ। ਦੋ ਦਿਨ ਤੋਂ ਬੜਾ ਇੰਤਜ਼ਾਰ ਕਰਵਾਇਆ ਹੈ।

**ਮਾਨਯੋਗ ਸਪੀਕਰ ਸਾਹਿਬ:** ਕੀ ਹੋਰ ਕਰਵਾਈਏ ਇੰਤਜ਼ਾਰ? (ਹਾਸਾ)

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ :** ਸਪੀਕਰ ਸਾਹਿਬ, ਮੈਂ ਤਾਂ ਤੁਹਾਡਾ ਧੰਨਵਾਦ ਵੀ ਕਰ ਦਿੱਤਾ ਹੈ ਜੀ। ਖਹਿਰਾ ਸਾਹਿਬ ਨੂੰ ਤਾਂ ਟਾਈਮ ਵੀ ਮਿਲ ਜਾਂਦਾ ਹੈ। ਸਾਡੇ ਵਰਗਿਆਂ ਨੂੰ ਤਾਂ ਟਾਈਮ ਵੀ ਨਹੀਂ ਮਿਲਦਾ। ਸਪੀਕਰ ਸਾਹਿਬ, ਜਦੋਂ ਚੋਣਾਂ ਸਨ, ਬੜੇ ਮਹੱਤਵਪੂਰਨ ਤਰੀਕੇ ਨਾਲ ਅਸੀਂ ਇਹ ਮੁੱਦਾ ਉਠਾਇਆ ਸੀ ਕਿ ਜਿਹੜੇ ਲੋਕਾਂ ਨੇ ਛੋਟੇ ਆਪਰੇਟਰਾਂ ਨੂੰ ਗਲਤ ਤਰੀਕੇ ਨਾਲ ਪਰਮਿਟ ਦਿੱਤੇ ਗਏ, ਆਪਣੇ ਆਪ ਨੂੰ ਵਾਧੂ ਟਾਈਮ ਦਿੱਤਾ, ਅਸੀਂ ਕਿਹਾ ਸੀ ਕਿ ਸਰਕਾਰ ਆਉਣ ਤੇ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰਾਂਗੇ।

11.50 / 30.06.2022 ਤਰਲੋਚਨ ਸਿੰਘ / ਬਰਿੰਦਰਾ ਸਿੰਘ

ਸਾਡੇ ਸਤਿਕਾਰਯੋਗ ਟਰਾਂਸਪੋਰਟ ਮੰਤਰੀ ਸਾਹਿਬ ਬੈਠੇ ਹਨ, ਸਾਬਕਾ ਟਰਾਂਸਪੋਰਟ ਮੰਤਰੀ ਸਾਹਿਬ ਵੀ ਬੈਠੇ ਹਨ, ਟਰਾਂਸਪੋਰਟ ਯੂਨੀਅਨ ਦੇ ਪ੍ਰਧਾਨ ਸਾਹਿਬ ਵੀ ਬੈਠੇ ਹਨ। ਮੈਂ ਬੜੀ ਆਸ ਕਰਦਾ ਸੀ ਕਿ ਉਹ ਇਹ ਮੁੱਦਾ ਰੱਖਣਗੇ ਕਿਉਂਕਿ ਇਨ੍ਹਾਂ ਨਾਲ ਰਿਲੇਟਿਡ ਸੀ।

1999 ਵਿੱਚ ਇੱਕ ਸੀ.ਡਬਲਿਯੂ.ਪੀ. ਨੰਬਰ 15786 ਪਈ ਸੀ ਜਿਸ ਦਾ ਹਾਈ ਕੋਰਟ ਦੇ ਡਬਲ ਬੈਂਚ ਵਿੱਚ ਸ਼੍ਰੀ ਸੂਰਿਆ ਕਾਂਤ ਜੀ ਨੇ 20.12.12 ਨੂੰ ਆਰਡਰ ਕੀਤਾ ਸੀ। ਅਸੀਂ ਪਿਛਲੀਆਂ ਸਰਕਾਰ ਵਿੱਚ ਵੀ ਸਾਬਕਾ ਮੰਤਰੀ ਸਾਹਿਬ ਦੇ ਦਰ ਤੇ ਜਾ ਕੇ ਫਰਿਆਦ ਕਰਦੇ ਰਹੇ ਹਾਂ, ਅਸੀਂ ਜਾਂਦੇ ਵੀ ਰਹੇ ਹਾਂ ਪਰ ਕਿਤੇ ਨਾ ਕਿਤੇ ਅਣਗਹਿਲੀ ਵਰਤੀ ਗਈ। ਮੈਂ ਆਪਣੇ ਟਰਾਂਸਪੋਰਟ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ 20.12.12 ਦਾ ਆਰਡਰ ਹੈ, ਇਸ ਨੂੰ ਲਾਗੂ ਕੀਤਾ ਜਾਵੇ। ਇਹ ਉਦੋਂ ਲਾਗੂ ਹੋਵੇਗਾ ਜਦੋਂ ਅਸੀਂ ਗਰਾਊਂਡ ਲੈਵਲ ਤੇ ਟਾਈਮ ਟੇਬਲ ਫਰੇਮ ਕਰਾਂਗੇ।ਇਹ ਜਲਦੀ ਤੋਂ ਜਲਦੀ ਕਰਨਾ ਚਾਹੀਦਾ ਹੈ ਕਿਉਂਕਿ ਸਾਨੂੰ ਪੁੱਛ ਰਹੇ ਹਨ।

ਦੂਜੀ ਗੱਲ ਇਹ ਹੈ ਕਿ ਸੁਪਰੀਮ ਕੋਰਟ ਵਿੱਚ ਪੰਜਾ ਸਾਹਿਬ ਬੱਸ ਸਰਵਿਸ ਵਰਸਿਜ਼ ਪੰਜਾਬ ਰੋਡਵੇਜ਼ ਕੇਸ ਨੰਬਰ 3879 ਐਸ.ਐਲ.ਪੀ. ਪਿਆ ਸੀ ਜਿਸ ਦਾ ਆਰਡਰ 27.04.2010 ਨੂੰ ਆਰਡਰ ਹੋਇਆ ਹੈ। ਉਸ ਆਰਡਰ ਵਿੱਚ ਇਹ ਕਿਹਾ ਗਿਆ ਸੀ ਕਿ ਜਿਹੜਾ ਪੰਜਾਬ ਰੋਡਵੇਜ਼ ਦਾ ਪਰਮਿਟ ਹੈ ਉਹ ਕਿਸੇ ਪ੍ਰਾਈਵੇਟ ਟਰਾਂਸਪੋਰਟਰ ਨੂੰ ਦਿੱਤਾ ਜਾ ਸਕਦਾ ਹੈ ਪਰ ਗੌਰਮਿੰਟ ਜਦੋਂ ਚਾਹੇ ਉਦੋਂ ਹੀ ਵਾਪਸ ਲੈ ਸਕਦੇ ਹਨ। ਪਿਛਲੀਆਂ ਸਰਕਾਰਾਂ ਨੇ ਕਾਨੂੰਨ ਨੂੰ ਛਿੱਕੇ ਟੰਗ ਕੇ ਇਹ ਪਰਮਿਟ ਵੱਡੇ ਵੱਡੇ ਘਰਾਣਿਆਂ ਦੇ ਨਾਂ ਕੀਤੇ ਹਨ। ਮੈਂ ਆਪਣੀ

ਆਮ ਆਦਮੀ ਪਾਰਟੀ ਦੇ ਮੌਜੂਦਾ ਟਰਾਂਸਪੋਰਟ ਮੰਤਰੀ ਭੁੱਲਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਸਿਰਫ ਇੱਕ ਦਿਨ ਦੀ ਪ੍ਰਕਿਰਿਆ ਹੈ। ਜਿੰਨੇ ਵੀ ਸਰਕਾਰੀ ਪਰਮਿਟ ਵੱਡੇ ਵੱਡੇ ਘਰਾਣਿਆਂ ਕੋਲ ਹਨ, ਉਹ ਜਲਦੀ ਤੋਂ ਜਲਦੀ ਸਰਕਾਰ ਦੀ ਰੋਡਵੇਜ਼ ਨੂੰ ਦਿੱਤੇ ਜਾਣ।

**ਸਰਦਾਰ ਅਜੀਤ ਪਾਲ ਸਿੰਘ ਕੋਹਲੀ (ਪਟਿਆਲਾ)** : ਧੰਨਵਾਦ, ਸਪੀਕਰ ਸਾਹਿਬ। ਮੈਂ ਆਪ ਜੀ ਦੇ ਰਾਹੀਂ ਆਪਣੇ ਮੁੱਖ ਮੰਤਰੀ ਪੰਜਾਬ ਅਤੇ ਸਾਰੇ ਵਿਭਾਗਾਂ ਦੇ ਧਿਆਨ ਵਿੱਚ ਇੱਕ ਇਸ਼ੂ ਲਿਆਉਣਾ ਚਾਹੁੰਦਾ ਹਾਂ। ਪਟਿਆਲਾ ਸ਼ਹਿਰ ਵਿੱਚ ਅਬਲੋਵਾਲ ਪਿੰਡ ਵਿੱਚ ਫਾਰੈਸਟ ਵਿਭਾਗ ਦੀ ਜ਼ਮੀਨ ਹੈ। ਪਿਛਲੇ ਮਹੀਨੇ ਉਨ੍ਹਾਂ ਨੇ ਨੋਟਿਸ ਕੱਢੇ ਕਿ ਇਹ ਜਗ੍ਹਾ ਵੇਕੇਟ ਕੀਤੀ ਜਾਵੇ। ਮੇਰੀ ਗੁਜ਼ਾਰਿਸ਼ ਹੈ ਪਟਿਆਲਾ ਵਿੱਚ ਵੱਖ ਵੱਖ ਵਿਭਾਗਾਂ, ਚਾਹੇ ਉਹ ਫਾਰੈਸਟ ਹੈ, ਮਿਉਂਸਪਲ ਕਾਰਪੋਰੇਸ਼ਨ ਹੈ, ਫਿਸ਼ਰੀਜ਼, ਡੇਅਰੀ ਫਾਰਮਿੰਗ ਜਾਂ ਇੰਪਰੂਵਮੈਂਟ ਟਰੱਸਟ ਹੈ, ਉਨ੍ਹਾਂ ਦੀਆਂ ਥਾਵਾਂ ਤੇ ਪਿਛਲੇ 30-30, 35-35 ਸਾਲਾਂ ਤੋਂ ਵਸੋਂ ਬੈਠੀ ਹੈ। ਲੋਕਾਂ ਦੇ ਘਰ ਬਣ ਚੁੱਕੇ ਹਨ। ਸੀਵਰੇਜ, ਵਾਟਰ ਸਪਲਾਈ, ਇਲੈਕਟ੍ਰੀਸਿਟੀ, ਰੋਡਜ਼ ਦੀ ਸਹੂਲਤ ਉਪਲਬਧ ਹੈ। ਕਾਰਪੋਰੇਸ਼ਨ ਪ੍ਰਾਪਰਟੀ ਟੈਕਸ ਵੀ ਲੈਂਦੀ ਹੈ। Two wrongs won't make one right. ਪਹਿਲਾਂ ਤਾਂ ਪੁਰਾਣੀਆਂ ਸਰਕਾਰਾਂ ਨੇ ਇਨ੍ਹਾਂ ਤੇ ਕਬਜ਼ੇ ਹੋਣ ਦਿੱਤੇ, with abundance ਇੱਥੇ ਵੱਸੋਂ ਵਧਦੀ ਗਈ। ਹੁਣ ਜਦੋਂ ਸਾਰੇ ਸੈਟਲ ਹੋ ਚੁੱਕੇ ਹਨ ਤਾਂ ਅਸੀਂ ਉਨ੍ਹਾਂ ਨੂੰ ਉਜਾੜ ਨਹੀਂ ਸਕਦੇ। ਇੱਕ ਗਲਤੀ ਨੂੰ ਦਰੁਸਤ ਕਰਨ ਵਾਸਤੇ ਦੂਜੀ ਗਲਤੀ ਹੋਵੇਗੀ। ਜਿਵੇਂ ਪੰਚਾਇਤਾਂ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਪੰਚਾਇਤੀ ਕਬਜ਼ਿਆਂ ਤੇ ਇੱਕ ਪਾਲਿਸੀ ਕੰਸਿਡਰ ਕੀਤੀ ਜਾਵੇਗੀ, ਮੇਰੀ ਗੁਜ਼ਾਰਿਸ਼ ਹੈ ਕਿ ਬਾਕੀ ਵਿਭਾਗਾਂ ਨੂੰ ਵੀ ਇਸ ਵਿੱਚ ਲਿਆ ਜਾਵੇ। ਜਿਹੜੀ ਸ਼ਹਿਰਾਂ ਜਾਂ ਪਿੰਡਾਂ ਵਿੱਚ ਬਾਕੀ ਵਿਭਾਗਾਂ ਦੀ ਜ਼ਮੀਨ ਹੈ, ਉਨ੍ਹਾਂ ਤੇ ਗਰੀਬਾਂ ਦੇ ਪੁਰਾਣੇ ਕਬਜ਼ੇ ਹਨ, ਬਸਤੀਆਂ ਹਨ, ਨਗਰ ਹਨ, ਜਿਵੇਂ ਕਿ ਅਬਲੋਵਾਲ ਹੈ, ਧੀਰੂ ਨਗਰ, ਸੰਜੇ ਕਲੋਨੀ, ਸ਼ੀਸ਼ ਮਹਿਲ ਕਲੋਨੀ, ਅੰਬੇਦਕਰ ਨਗਰ ਆਦਿ ਹਨ, ਇਹੋ ਜਿਹੀਆਂ ਬਸਤੀਆਂ/ਨਗਰਾਂ ਨੂੰ ਵਨ ਟਾਈਮ ਪਾਲਿਸੀ ਵਿੱਚ ਰੈਗੂਲਰਾਈਜ਼ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਮਾਲਕ ਬਣਾਇਆ ਜਾਵੇ।

**ਸ਼੍ਰੀ ਨਰਿੰਦਰ ਪਾਲ ਸਿੰਘ ਸਵਨਾ (ਫਾਜ਼ਿਲਕਾ) :** ਸਪੀਕਰ ਸਾਹਿਬ ਧੰਨਵਾਦ। ਮੇਰੇ ਹਲਕੇ ਫਾਜ਼ਿਲਕਾ ਦੇ ਜਿਹੜੇ ਬਾਰਡਰ ਪੱਟੀ ਦੇ ਪਿੰਡ ਹਨ, ਉੱਥੇ ਪਿਛਲੇ ਕੁਝ ਦਿਨਾਂ ਤੋਂ ਖੇਤੀ ਲਈ ਨਹਿਰੀ ਪਾਣੀ ਬਹੁਤ ਘੱਟ ਮਾਤਰਾ ਵਿੱਚ ਆ ਰਿਹਾ ਹੈ। ਬਾਲੇਵਾਲਾ ਹੈੱਡ ਤੋਂ ਮੇਨ ਬਰਾਂਚ ਰਾਹੀਂ 2420 ਕਿਊਸਿਕ ਦੀ ਨਹਿਰ ਹੈ ਅਤੇ ਉੱਥੇ 1000 ਕਿਊਸਿਕ ਦੀ ਲੋੜ ਹੈ ਪਰੰਤੂ ਅੱਜ ਸਿਰਫ 700 ਕਿਊਸਿਕ ਪਾਣੀ ਹੀ ਛੱਡਿਆ ਜਾ ਰਿਹਾ ਹੈ।

ਮ/ਬ.ਸ./ 11.55/ 30.06.2022

ਜਿਸ ਨਾਲ ਸਾਡੇ ਉੱਥੇ ਪਿੰਡ ਮੌਜਾਮ, ਕੇਰੀਆਂ, ਕਰਨੀ ਖੇੜਾ, ਮੁਠੀਆਂ ਵਾਲੀ, ਚਾਨਣ ਵਾਲੀ, ਪੱਕਾ ਚਿਸ਼ਤੀ ਔਰ ਖਾਨਪੁਰ ਪਿੰਡਾਂ ਵਿੱਚ ਪਾਣੀ ਪੂਰਾ ਨਹੀਂ ਪਹੁੰਚ ਰਿਹਾ ਹੈ ਤੇ ਕਿਸਾਨ ਆਪਣੇ ਖੇਤਾਂ ਵਿੱਚ ਪਾਣੀ ਨਹੀਂ ਲਗਾ ਪਾ ਰਹੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜੋ ਇਹ ਪ੍ਰੋਬਲਮ ਸਾਡੇ ਫਾਜ਼ਿਲਕਾ ਦੇ ਪਿੰਡਾਂ ਵਿੱਚ ਆਈ ਹੈ, ਇਸ ਨੂੰ ਸੋਲਵ ਕੀਤਾ ਜਾਵੇ।

**ਸਰਦਾਰ ਫੌਜਾ ਸਿੰਘ (ਗੁਰੂ ਹਰ ਸਹਾਏ):** ਧੰਨਵਾਦ ਸਪੀਕਰ ਸਾਹਿਬ, ਮੈਂ ਪਹਿਲੀ ਵਾਰੀ ਚੁਣ ਕੇ ਆਇਆ ਹਾਂ ਤੇ ਪਹਿਲੀ ਵਾਰੀ ਬੋਲਣ ਦਾ ਮੌਕਾ ਮਿਲਿਆ ਹੈ। ਪਹਿਲਾਂ ਤਾਂ ਖੁਸ਼ੀ ਵੀ ਹੈ ਤੇ ਥੋੜ੍ਹੀ ਨਿਰਾਸ਼ਾ ਵੀ ਇਸ ਗੱਲ ਦੀ ਹੈ ਕਿ ਜਿੰਨਾ ਕੁ ਸਫਰ ਕੀਤਾ ਹੈ ਤੇ ਇਨ੍ਹਾਂ ਤਿੰਨ ਮਹੀਨਿਆਂ ਵਿੱਚ ਜਿੰਨਾ ਕੁ ਸਿਆਸੀ ਸਫਰ ਦੇਖਿਆ ਹੈ ਤਾਂ ਇਹੀ ਪਤਾ ਲਗਿਆ ਹੈ ਕਿ ਇੱਥੇ ਸਭ ਨੂੰ ਕੈਮਰੇ ਦੇ ਸਾਹਮਣੇ ਆਪੋ ਆਪਣੀ ਵਾਹ-ਵਾਹ ਖੱਟਣ ਦੀ ਪਈ ਹੋਈ ਹੈ। ਸਾਰੇ ਮੈਂਬਰਾਂ ਦੀ ਸਕੂਲਾਂ ਦੀ, ਮਾਸਟਰਾਂ ਦੀ, ਡਾਕਟਰਾਂ ਦੀ ਘਾਟ, ਨਹਿਰਾਂ ਦੇ ਪਾਣੀ ਦੀਆਂ ਸਾਂਝੀਆਂ ਸਮੱਸਿਆਵਾਂ ਸੀ।

**ਮਾਨਯੋਗ ਸਪੀਕਰ:** ਜੇ ਤੁਸੀਂ ਆਪਣੀ ਕੋਈ ਸਮੱਸਿਆ ਡਿਸਕਸ ਕਰਨੀ ਚਾਹੁੰਦੇ ਹੋ ਤਾਂ ਦੱਸੋ।

**ਸਰਦਾਰ ਫੌਜਾ ਸਿੰਘ:** ਸਰ, ਪਹਿਲਾਂ ਥੋੜ੍ਹਾ ਜਿਹਾ ਦੱਸਣਾ ਬਣਦਾ ਹੈ ਜੀ ਕਿਉਂਕਿ ਪਹਿਲੀ ਵਾਰੀ ਮੌਕਾ ਮਿਲਿਆ ਹੈ।

**ਮਾਨਯੋਗ ਸਪੀਕਰ:** ਇੱਕ ਮਿੰਟ। ਸਾਰੇ ਮੈਂਬਰ ਮਾਨਯੋਗ ਹਨ, ਕਿਸੇ ਦੇ ਬਾਰੇ ਕੋਈ ਵੀ ਵਾਧੂ ਕੁਮੈਂਟ ਕਰਨਾ ਠੀਕ ਨਹੀਂ ਹੈ। ਫੌਜਾ ਸਿੰਘ ਜੀ ਜੇ ਤੁਸੀਂ ਪੰਜਾਬ ਦੀ ਕੋਈ ਸਮੱਸਿਆ ਰੱਖਣੀ ਚਾਹੁੰਦੇ ਹੋ, ਆਪਣੇ ਹਲਕੇ ਦੀ ਕੋਈ ਸਮੱਸਿਆ ਰੱਖਣੀ ਚਾਹੁੰਦੇ ਹੋ ਤਾਂ ਉਹ ਜ਼ਰੂਰ ਰੱਖੋ।

**ਸਰਦਾਰ ਫੌਜਾ ਸਿੰਘ:** ਸਰ, ਮੇਰਾ ਹਲਕਾ ਗੁਰੂ ਹਰ ਸਹਾਏ ਬਾਰਡਰ ਤੇ ਵੱਸਿਆ ਹੈ। ਜਿਸ ਤਰ੍ਹਾਂ ਕੱਲ੍ਹ ਸਤਲੁਜ ਦਰਿਆ ਵਿੱਚ ਪਾਣੀ ਆ ਗਿਆ ਸੀ, ਉੱਥੇ ਆਉਣ-ਜਾਣ ਲਈ ਕੋਈ ਵੀ ਸਾਧਨ ਨਹੀਂ ਹੈ। ਕੰਡਿਆਂ ਵਾਲੀ ਤਾਰ ਹੈ, ਉੱਥੇ ਲੋਕ ਕੰਮ-ਕਾਰ ਕਰਨ ਲਈ ਜਾਂਦੇ ਹਨ, ਬੀ.ਐਸ.ਐਫ. ਪਰੇਸ਼ਾਨ ਕਰਦੀ ਹੈ, ਬੜੀਆਂ ਸਮੱਸਿਆਵਾਂ ਹਨ। ਜਿਹੜੇ ਸੱਜਣ ਉੱਥੋਂ ਵੀਹ ਸਾਲ ਲਗਾਤਾਰ ਵਿਧਾਇਕ ਬਣੇ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਹੈ, ਉਹ ਵਿਧਾਇਕ ਜ਼ਰੂਰ ਬਣੇ ਸੀ, ਪਰ ਉਹ ਲੋਕਾਂ ਦੇ ਨਹੀਂ ਬਣੇ। ਉੱਥੇ ਪਿੱਛੇ ਚੋਣਾਂ ਹੋਈਆਂ ਸੀ, ਉਸ ਵਿੱਚ ਵੀ ਘਪਲੇ ਹੋਏ ਤੇ ਹੁਣ ਜੋ ਕੁਝ ਵੀ ਅੱਗੇ ਹੋ ਰਿਹਾ ਹੈ ਅਸੀਂ ਕੋਸ਼ਿਸ਼ ਕਰੀਏ ਕਿ ਉਨ੍ਹਾਂ ਘਪਲਿਆਂ ਨੂੰ ਉਜਾਗਰ ਕਰੀਏ। ਮੈਂ ਇੱਕ ਚਿੱਠੀ ਵੀ ਲਿਖ ਕੇ ਦਿੱਤੀ ਹੈ ਕਿ ਪਿਛਲੀ ਸਰਕਾਰ ਤੋਂ ਪਹਿਲਾਂ ਦਸ ਸਾਲ ਜਿਹੜੀ ਸਰਕਾਰ

ਸੀ, ਉਸ ਵਿੱਚ ਇੱਕ ਸੱਜਣ ਤਿੰਨ ਵਾਰੀ ਇਲੈੱਕਸ਼ਨ ਹਾਰੇ ਸਨ ਪਰ ਉਨ੍ਹਾਂ ਨੇ ਮਾਈਨਿੰਗ ਵਿੱਚ ਬੜੀ ਤਬਾਹੀ ਮਚਾਈ ਸੀ।

**ਸਰਦਾਰ ਬਲਕਾਰ ਸਿੰਘ ਸਿੱਧੂ (ਰਾਮਪੁਰਾ ਫੂਲ):** ਮਾਨਯੋਗ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। ਇੱਕ ਮੇਰੇ ਵਿਧਾਨ ਸਭਾ ਹਲਕੇ ਰਾਮਪੁਰਾ ਫੂਲ ਦਾ ਬੜਾ ਹੀ ਗੰਭੀਰ ਮੁੱਦਾ ਹੈ। ਪਿਛਲੀ ਸਰਕਾਰ ਵੇਲੇ 250-300 ਕੁਨੈਕਸ਼ਨ ਜਾਅਲੀ ਦਿੱਤੇ ਗਏ, ਵੇਚੇ ਗਏ ਤੇ ਅੱਜ ਜ਼ਿੰਮੀਂਦਾਰ ਕਿਸਾਨ ਭਰਾ ਲੁੱਟਿਆ ਮਹਿਸੂਸ ਕਰ ਰਹੇ ਹਨ ਕਿਉਂਕਿ ਜਦੋਂ ਟਿਊਬਵੈੱਲ ਬੋਰ ਕਰਦੇ ਹਨ ਜਾਂ ਨਵਾਂ ਬੋਰ ਕਰਦੇ ਹਨ ਤਾਂ ਪਾਣੀ ਡੂੰਘਾ ਹੋ ਜਾਂਦਾ ਹੈ। ਉਹ ਚੇਂਜ ਕਰਦੇ ਹਨ, ਉਹ ਕਾਪੀਆਂ ਚੁੱਕੀ ਫਿਰਦੇ ਹਨ। ਉਸ ਦੀ ਜਾਂਚ ਹੋਣੀ ਚਾਹੀਦੀ ਹੈ, ਬਿਜਲੀ ਮੁਲਾਜ਼ਮਾਂ ਨੂੰ ਪਤਾ ਹੈ ਕਿ ਇਹ ਕਿਨ੍ਹਾਂ ਨੇ ਕੀਤਾ ਹੈ, ਉਸ ਦੀ ਜਾਂਚ ਕੀਤੀ ਜਾਵੇ।

**ਸਰਦਾਰ ਗੁਰਦੇਵ ਸਿੰਘ ਦੇਵ ਮਾਨ (ਨਾਭਾ)**: ਬਹੁਤ-ਬਹੁਤ ਧੰਨਵਾਦ ਸਪੀਕਰ ਸਾਹਿਬ, ਬੜੀ ਤਸ਼ੱਦਦ ਬਾਅਦ ਦੋਨੋਂ ਹੱਥ ਚੁੱਕ ਕੇ ਬੇਨਤੀਆਂ ਕੀਤੀਆਂ ਹਨ, ਤਾਂ ਬੋਲਣ ਦਾ ਮੌਕਾ ਮਿਲਿਆ ਹੈ ਜੀ। ਬੇਨਤੀ ਹੈ ਕਿ ਸਦਨ ਦੇ ਸਾਰੇ ਸਤਿਕਾਰਯੋਗ ਮੈਂਬਰਾਂ ਨੇ ਬਹੁਤ ਵੱਖ-ਵੱਖ ਮੁੱਦੇ ਰੱਖੇ ਹਨ। ਮੈਂ ਨਗਰ ਕੌਂਸਲ ਨਾਭਾ ਦੀ ਗੱਲ ਕਰਨੀ ਚਾਹੁੰਦਾ ਹਾਂ। ਮਾਰਚ, 2022 ਤੋਂ ਪਹਿਲਾਂ ਜਿੰਨੀਆਂ ਸਰਕਾਰਾਂ ਰਹੀਆਂ ਹਨ, ਨਗਰ ਕੌਂਸਲ ਵਿੱਚ ਬਹੁਤ ਵੱਡੇ ਲੈਵਲ ਤੇ ਧਾਂਦਲੀਆਂ ਹੋਈਆਂ ਹਨ। ਮੈਂ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਕੱਲੀ ਨਗਰ ਕੌਂਸਲ ਨਾਭਾ ਦੀ ਗੱਲ ਨਹੀਂ ਬਲਕਿ ਪੂਰੇ ਪੰਜਾਬ ਦੀਆਂ ਨਗਰ ਕੌਂਸਲਾਂ ਦੀ ਗੱਲ ਹੈ ਕਿ ਉਨ੍ਹਾਂ ਦੀ ਵਿਜੀਲੈਂਸ ਜਾਂਚ ਹੋਣੀ ਚਾਹੀਦੀ ਹੈ ਤਾਂ ਕਿ ਜਿਹੜਾ ਡਿਵੈਲਪਮੈਂਟ ਦਾ ਪੈਸਾ ਖਾਧਾ ਗਿਆ ਹੈ, ਉਸ ਦਾ ਹਿਸਾਬ-ਕਿਤਾਬ ਮੰਗਿਆ ਜਾ ਸਕੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪਰਗਟ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਸਰਦਾਰ ਪਰਗਟ ਸਿੰਘ ਜੀ, ਮਤਿਆਂ ਤੇ ਬੋਲਣਾ ਹੈ, ਉਸ ਦੇ ਵਿੱਚ ਹੀ ਬੋਲ ਲੈਣਾ। ਅੱਗੇ ਚਲਣ ਦੇਈਏ ਜੀ।

**ਸਰਦਾਰ ਪਰਗਟ ਸਿੰਘ:** ਇੱਕ ਮਿੰਟ ਹੀ ਦੇ ਦਿਓ ਜੀ। ਤੁਹਾਡਾ ਧੰਨਵਾਦ ਹੀ ਕਰਨਾ ਹੈ।

**ਮਾਨਯੋਗ ਸਪੀਕਰ:** ਮੈਨੂੰ ਪਤਾ ਹੈ ਤੁਸੀਂ ਬਹੁਤ ਧੰਨਵਾਦੀ ਹੋ।

**ਸਰਦਾਰ ਪਰਗਟ ਸਿੰਘ:** ਸਰ, ਮੈਂ ਤੁਹਾਡਾ ਇਸ ਕਰਕੇ ਧੰਨਵਾਦ ਕਰਨਾ ਹੈ ਕਿ ਅੱਜ ਤੁਸੀਂ ਪੂਰਾ ਹੀ ਇੱਕ ਘੰਟਾ ਜ਼ੀਰੋ ਆਵਰ ਵਾਸਤੇ ਦਿੱਤਾ। ਇਸ ਵਾਸਤੇ ਤੁਹਾਡਾ ਧੰਨਵਾਦ ਹੈ।

----

## OFFICIL RESOLUTION

**ਮਾਨਯੋਗ ਸਪੀਕਰ:** ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ, ਉਚੇਰੀ ਸਿੱਖਿਆ ਮੰਤਰੀ ਮਤਾ ਪੇਸ਼ ਕਰਨ।

**ਉਚੇਰੀ ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਇਹ ਸਦਨ ਕੁਝ ਸਵਾਰਥੀ ਹਿੱਤਾਂ ਵੱਲੋਂ ਕਿਸੇ ਨਾ ਕਿਸੇ ਬਹਾਨੇ ਪੰਜਾਬ ਯੂਨੀਵਰਸਿਟੀ ਦਾ ਦਰਜਾ ਬਦਲ ਕੇ ਕੇਂਦਰੀ ਯੂਨੀਵਰਸਿਟੀ ਬਣਾਉਣ ਦੇ ਮਾਮਲੇ ਨੂੰ ਅੱਗੇ ਵਧਾਉਣ ਦੇ ਯਤਨਾਂ ਤੋਂ ਚਿੰਤਤ ਹੈ।

ਸਦਨ ਇਸ ਗੱਲ ਨੂੰ ਮੰਨਦਾ ਹੈ ਅਤੇ ਮਾਨਤਾ ਦਿੰਦਾ ਹੈ ਕਿ ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਦੇ ਇੱਕ ਐਕਟ ਅਰਥਾਤ ਪੰਜਾਬ ਯੂਨੀਵਰਸਿਟੀ ਐਕਟ 1947 ਦੇ ਨਾਲ ਸੁਤੰਤਰਤਾ ਪ੍ਰਾਪਤੀ ਪਿੱਛੋਂ ਮੁੜ ਸ਼ੁਰੂ ਕੀਤੀ ਗਈ ਸੀ ਅਤੇ ਉਸ ਉਪਰੰਤ 1966 ਵਿੱਚ ਪੰਜਾਬ ਰਾਜ ਦੇ ਪੁਨਰਗਠਨ ਸਮੇਂ ਸੰਸਦ ਵੱਲੋਂ ਲਾਗੂ ਕੀਤੇ ਗਏ ਪੰਜਾਬ ਪੁਨਰਗਠਨ ਐਕਟ, 1966 ਦੀ ਧਾਰਾ 72 (1) ਅਧੀਨ ਇਸ ਨੂੰ ਅੰਤਰ-ਰਾਜੀ ਸੰਸਥਾ ਘੋਸ਼ਿਤ ਕੀਤਾ ਗਿਆ ਸੀ। ਆਪਣੀ ਸਥਾਪਨਾ ਤੋਂ ਲੈ ਕੇ, ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਵਿੱਚ ਨਿਰੰਤਰ ਅਤੇ ਨਿਰਵਿਘਨ ਕੰਮ ਕਰ ਰਹੀ ਹੈ। ਇਸ ਨੂੰ ਪੰਜਾਬ ਦੀ ਉਸ ਸਮੇਂ ਦੀ ਰਾਜਧਾਨੀ ਲਾਹੌਰ ਤੋਂ ਹੁਸ਼ਿਆਰਪੁਰ ਅਤੇ ਫਿਰ ਚੰਡੀਗੜ੍ਹ, ਪੰਜਾਬ ਦੀ ਰਾਜਧਾਨੀ ਵਿੱਚ ਤਬਦੀਲ ਕਰ ਦਿੱਤਾ ਗਿਆ ਸੀ। ਪੰਜਾਬ ਦੇ 175 ਤੋਂ ਵੱਧ ਕਾਲਜ, ਜੋ ਕਿ ਫਾਜ਼ਿਲਕਾ, ਫਿਰੋਜ਼ਪੁਰ, ਹੁਸ਼ਿਆਰਪੁਰ, ਲੁਧਿਆਣਾ, ਮੋਗਾ, ਸ੍ਰੀ ਮੁਕਤਸਰ ਸਾਹਿਬ ਅਤੇ ਐਸ.ਬੀ.ਐਸ. ਨਗਰ ਜ਼ਿਲ੍ਹਿਆਂ ਵਿੱਚ ਸਥਿਤ ਹਨ, ਇਸ ਸਮੇਂ ਪੰਜਾਬ ਯੂਨੀਵਰਸਿਟੀ ਨਾਲ ਮਾਨਤਾ ਪ੍ਰਾਪਤ ਹਨ। ਸਮੁੱਚਾ ਖੇਤਰੀ ਅਧਿਕਾਰ ਖੇਤਰ ਅਤੇ ਅਬਾਦੀ, ਜਿਸ ਨੂੰ ਪੰਜਾਬ ਯੂਨੀਵਰਸਿਟੀ ਪੂਰਾ ਕਰ ਰਹੀ ਹੈ, ਮੁੱਖ ਤੌਰ ਤੇ ਪੰਜਾਬ ਰਾਜ ਵਿੱਚ ਆਉਂਦੀ ਹੈ, ਚੰਡੀਗੜ੍ਹ ਦੇ ਕੇਂਦਰ ਸ਼ਾਸਤ ਪ੍ਰਦੇਸ਼ ਦੇ ਅਧੀਨ ਖੇਤਰ ਤੋਂ ਇਲਾਵਾ, ਜੋ ਕਿ ਪਵਿੱਤਰ ਸਦਨ ਦੇ ਬਹੁਤ ਸਾਰੇ ਮਤਿਆਂ ਤੋਂ ਬਾਅਦ ਵੀ ਸਿਰਫ ਪੰਜਾਬ ਰਾਜ ਦੀ ਰਾਜਧਾਨੀ ਵਜੋਂ ਬਹਾਲ ਨਹੀਂ ਕੀਤਾ ਗਿਆ ਅਤੇ ਕੇਂਦਰ ਸ਼ਾਸਿਤ ਪ੍ਰਦੇਸ਼ ਵਜੋਂ ਚਲਦਾ ਰਿਹਾ ਹੈ।

ਇਤਿਹਾਸਿਕ ਤੌਰ ਤੇ, ਪੰਜਾਬ ਦੇ ਲੋਕ ਇਸ ਯੂਨੀਵਰਸਿਟੀ ਨਾਲ ਸ਼ੁਰੂ ਤੋਂ ਹੀ ਬਹੁਤ ਗੂੜ੍ਹੇ ਤੌਰ ਤੇ ਜੁੜੇ ਹੋਏ ਹਨ ਅਤੇ ਇਸ ਯੂਨੀਵਰਸਿਟੀ ਦੀ ਸਥਾਪਨਾ ਨਾਲ ਹੀ ਆਪਣੀ ਪਛਾਣ ਬਣਾਈ ਹੈ। ਪੰਜਾਬ ਯੂਨੀਵਰਸਿਟੀ ਇਤਿਹਾਸਿਕ, ਖੇਤਰੀ ਅਤੇ ਸੱਭਿਆਚਾਰਕ ਕਾਰਨਾਂ ਕਰਕੇ ਪੰਜਾਬੀਆਂ ਦੇ ਮਨਾਂ ਵਿੱਚ ਇਕ

ਭਾਵਨਾਤਮਕ ਸਥਾਨ ਰੱਖਦੀ ਹੈ। ਯੂਨੀਵਰਸਿਟੀ ਪੰਜਾਬ ਦੀ ਵਿਰਾਸਤ ਅਤੇ ਵਿਰਸੇ ਦੇ ਵਿਦਿਅਕ ਅਤੇ ਸੱਭਿਆਚਾਰਕ ਪ੍ਰਤੀਕ ਵਜੋਂ ਇਸ ਹੱਦ ਤੱਕ ਉਭਰੀ ਹੈ ਕਿ ਇਹ ਲਗਭਗ ਪੰਜਾਬ ਰਾਜ ਦਾ ਸਮਾਨਾਰਥੀ ਬਣ ਗਈ ਹੈ।

ਇਸ ਤੱਥ ਦੇ ਬਾਵਜੂਦ ਕਿ ਹਰਿਆਣਾ ਅਤੇ ਹਿਮਾਚਲ ਰਾਜਾਂ ਨੇ ਯੂਨੀਵਰਸਿਟੀ ਨੂੰ ਰੱਖ-ਰਖਾਅ ਘਾਟੇ ਦੀਆਂ ਗ੍ਰਾਂਟਾਂ ਵਿੱਚ ਆਪਣਾ ਹਿੱਸਾ ਦੇਣਾ ਬੰਦ ਕਰ ਦਿੱਤਾ ਸੀ, ਪੰਜਾਬ ਰਾਜ ਨੇ ਆਪਣਾ ਹਿੱਸਾ 20 ਪ੍ਰਤੀਸ਼ਤ ਤੋਂ ਵਧਾ ਕੇ 40 ਪ੍ਰਤੀਸ਼ਤ ਕਰ ਦਿੱਤਾ ਹੈ ਅਤੇ 1976 ਤੋਂ ਲਗਾਤਾਰ ਭੁਗਤਾਨ ਕੀਤਾ ਜਾ ਰਿਹਾ ਹੈ। ਹਰਿਆਣਾ ਸਰਕਾਰ ਨੇ ਇੱਕਪਾਸੜ ਤੌਰ ਤੇ ਯੂਨੀਵਰਸਿਟੀ ਤੋਂ ਆਪਣੇ ਕਾਲਜਾਂ ਦੀ ਮਾਨਤਾ ਵਾਪਸ ਲੈ ਲਈ ਅਤੇ ਇਹਨਾਂ ਨੂੰ ਹਰਿਆਣਾ ਰਾਜ ਦੀਆਂ ਹੋਰ ਯੂਨੀਵਰਸਿਟੀਆਂ ਵਿੱਚ ਤਬਦੀਲ ਕਰ ਦਿੱਤਾ, ਜਿਸ ਨਾਲ ਯੂਨੀਵਰਸਿਟੀ ਦੇ ਮਾਲੀਏ ਵਿੱਚ ਕਮੀ ਆਈ ਹੈ। ਭਾਰਤ ਸਰਕਾਰ ਨੇ 27-10-1997 ਦੀ ਆਪਣੀ ਨੋਟੀਫਿਕੇਸ਼ਨ ਰਾਹੀਂ ਯੂਨੀਵਰਸਿਟੀ ਦੀਆਂ ਵੱਖ-ਵੱਖ ਗਵਰਨਿੰਗ ਬਾਡੀਜ਼ ਵਿੱਚੋਂ ਹਰਿਆਣਾ ਦੀ ਨੁਮਾਇੰਦਗੀ ਖ਼ਤਮ ਕਰ ਦਿੱਤੀ ਸੀ।

ਇਸ ਸਦਨ ਨੇ ਦੇਖਿਆ ਹੈ ਕਿ ਯੂਨੀਵਰਸਿਟੀ ਆਪਣੇ ਵਿੱਤੀ ਮਾਮਲਿਆਂ ਦਾ ਪ੍ਰਬੰਧਨ ਅਤੇ ਸੰਚਾਲਨ ਇੱਕਪਾਸੜ ਢੰਗ ਨਾਲ ਕਰ ਰਹੀ ਹੈ। ਹਾਲਾਂਕਿ ਪੰਜਾਬ ਰਾਜ ਨੇ ਵਿੱਤੀ ਸਾਲ 2020-21 ਦੇ ਦੌਰਾਨ ਗ੍ਰਾਂਟ-ਇਨ-ਏਡ ਨੂੰ 20 ਕਰੋੜ ਰੁਪਏ ਤੋਂ ਵਧਾ ਕੇ 45.30 ਕਰੋੜ ਰੁਪਏ ਕਰ ਦਿੱਤਾ ਹੈ, ਜੋ ਕਿ 75% ਤੋਂ ਜ਼ਿਆਦਾ ਵਾਧਾ ਹੈ। ਇਸ ਤੋਂ ਇਲਾਵਾ, ਯੂਨੀਵਰਸਿਟੀ ਦੁਆਰਾ ਪੰਜਾਬ ਵਿੱਚ ਸਥਿਤ ਮਾਨਤਾ ਪ੍ਰਾਪਤ ਕਾਲਜਾਂ ਤੋਂ ਲਗਭਗ 100 ਕਰੋੜ ਰੁਪਏ ਸਾਲਾਨਾ ਇਕੱਤਰ ਕੀਤੇ ਜਾਂਦੇ ਹਨ। ਇਹ ਚੋਖਾ ਵਾਧਾ ਪੰਜਾਬ ਯੂਨੀਵਰਸਿਟੀ ਦੀਆਂ ਲੋੜਾਂ ਦੇ ਅਨੁਕੂਲ ਨਹੀਂ ਹੋ ਸਕਦਾ, ਪਰ ਅਜਿਹਾ ਇਸ ਕਾਰਨ ਹੋਇਆ ਹੈ ਕਿ ਇੱਥੇ ਕੋਈ ਦੁਵੱਲੀ ਸਲਾਹ-ਮਸ਼ਵਰੇ ਦੀ ਪ੍ਰਕਿਰਿਆ ਨਹੀਂ ਹੈ।

ਇਹ ਸਦਨ ਦ੍ਰਿੜਤਾ ਅਤੇ ਸਰਬਸੰਮਤੀ ਨਾਲ ਮਹਿਸੂਸ ਕਰਦਾ ਹੈ ਕਿ ਪੰਜਾਬ ਯੂਨੀਵਰਸਿਟੀ ਦੇ ਚਰਿੱਤਰ ਨੂੰ ਬਦਲਣ ਦਾ ਕੋਈ ਵੀ ਫੈਸਲਾ ਪੰਜਾਬ ਦੇ ਲੋਕਾਂ ਨੂੰ ਪ੍ਰਵਾਨ ਨਹੀਂ ਹੋਵੇਗਾ ਅਤੇ ਇਸ ਲਈ ਇਸ ਯੂਨੀਵਰਸਿਟੀ ਦੇ ਸੁਭਾਅ ਅਤੇ ਚਰਿੱਤਰ ਵਿੱਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਭਾਰਤ ਸਰਕਾਰ ਨੂੰ ਨਹੀਂ ਕਰਨੀ ਚਾਹੀਦੀ। ਜੇਕਰ ਕੋਈ ਪ੍ਰਸਤਾਵ ਵਿਚਾਰਿਆ ਜਾ ਰਿਹਾ ਹੈ ਤਾਂ ਤੁਰੰਤ ਪ੍ਰਭਾਵ ਨਾਲ ਰੱਦ ਕਰ ਦਿੱਤਾ ਜਾਣਾ ਚਾਹੀਦਾ ਹੈ।

ਇਸ ਲਈ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਉਪਰੋਕਤ ਅਨੁਸਾਰ ਕੇਂਦਰ ਸਰਕਾਰ ਨਾਲ ਮਾਮਲਾ ਉਠਾਏ ਕਿ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ ਦੇ ਸੁਭਾਅ ਅਤੇ ਚਰਿੱਤਰ ਵਿੱਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਨਾ ਕੀਤੀ ਜਾਵੇ।"

ਸ.ਸ.-ਰ.ਕ./12:00/30.06.2022

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਇਹ ਸਦਨ ਕੁਝ ਸਵਾਰਥੀ ਹਿੱਤਾਂ ਵੱਲੋਂ ਕਿਸੇ ਨਾ ਕਿਸੇ ਬਹਾਨੇ ਪੰਜਾਬ ਯੂਨੀਵਰਸਿਟੀ ਦਾ ਦਰਜਾ ਬਦਲ ਕੇ ਕੇਂਦਰੀ ਯੂਨੀਵਰਸਿਟੀ ਬਣਾਉਣ ਦੇ ਮਾਮਲੇ ਨੂੰ ਅੱਗੇ ਵਧਾਉਣ ਦੇ ਯਤਨਾਂ ਤੋਂ ਚਿੰਤਤ ਹੈ।

ਸਦਨ ਇਸ ਗੱਲ ਨੂੰ ਮੰਨਦਾ ਹੈ ਅਤੇ ਮਾਨਤਾ ਦਿੰਦਾ ਹੈ ਕਿ ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਦੇ ਇੱਕ ਐਕਟ ਅਰਥਾਤ ਪੰਜਾਬ ਯੂਨੀਵਰਸਿਟੀ ਐਕਟ 1947 ਦੇ ਨਾਲ ਸੁਤੰਤਰਤਾ ਪ੍ਰਾਪਤੀ ਪਿੱਛੋਂ ਮੁੜ ਸ਼ੁਰੂ ਕੀਤੀ ਗਈ ਸੀ ਅਤੇ ਉਸ ਉਪਰੰਤ 1966 ਵਿੱਚ ਪੰਜਾਬ ਰਾਜ ਦੇ ਪੁਨਰਗਠਨ ਸਮੇਂ ਸੰਸਦ ਵੱਲੋਂ ਲਾਗੂ ਕੀਤੇ ਗਏ ਪੰਜਾਬ ਪੁਨਰਗਠਨ ਐਕਟ, 1966 ਦੀ ਧਾਰਾ 72 (1) ਅਧੀਨ ਇਸ ਨੂੰ ਅੰਤਰ-ਰਾਜੀ ਸੰਸਥਾ ਘੋਸ਼ਿਤ ਕੀਤਾ ਗਿਆ ਸੀ। ਆਪਣੀ ਸਥਾਪਨਾ ਤੋਂ ਲੈ ਕੇ, ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਵਿੱਚ ਨਿਰੰਤਰ ਅਤੇ ਨਿਰਵਿਘਨ ਕੰਮ ਕਰ ਰਹੀ ਹੈ। ਇਸ ਨੂੰ ਪੰਜਾਬ ਦੀ ਉਸ ਸਮੇਂ ਦੀ ਰਾਜਧਾਨੀ ਲਾਹੌਰ ਤੋਂ ਹੁਸ਼ਿਆਰਪੁਰ ਅਤੇ ਫਿਰ ਚੰਡੀਗੜ੍ਹ, ਪੰਜਾਬ ਦੀ ਰਾਜਧਾਨੀ ਵਿੱਚ ਤਬਦੀਲ ਕਰ ਦਿੱਤਾ ਗਿਆ ਸੀ। ਪੰਜਾਬ ਦੇ 175 ਤੋਂ ਵੱਧ ਕਾਲਜ, ਜੋ ਕਿ ਫਾਜ਼ਿਲਕਾ, ਫਿਰੋਜ਼ਪੁਰ, ਹੁਸ਼ਿਆਰਪੁਰ, ਲੁਧਿਆਣਾ, ਮੋਗਾ, ਸ੍ਰੀ ਮੁਕਤਸਰ ਸਾਹਿਬ ਅਤੇ ਐਸ.ਬੀ.ਐਸ. ਨਗਰ ਜ਼ਿਲ੍ਹਿਆਂ ਵਿੱਚ ਸਥਿਤ ਹਨ, ਇਸ ਸਮੇਂ ਪੰਜਾਬ ਯੂਨੀਵਰਸਿਟੀ ਨਾਲ ਮਾਨਤਾ ਪ੍ਰਾਪਤ ਹਨ। ਸਮੁੱਚਾ ਖੇਤਰੀ ਅਧਿਕਾਰ ਖੇਤਰ ਅਤੇ ਅਬਾਦੀ, ਜਿਸ ਨੂੰ ਪੰਜਾਬ ਯੂਨੀਵਰਸਿਟੀ ਪੂਰਾ ਕਰ ਰਹੀ ਹੈ, ਮੁੱਖ ਤੌਰ ਤੇ ਪੰਜਾਬ ਰਾਜ ਵਿੱਚ ਆਉਂਦੀ ਹੈ, ਚੰਡੀਗੜ੍ਹ ਦੇ ਕੇਂਦਰ ਸ਼ਾਸਤ ਪ੍ਰਦੇਸ਼ ਦੇ ਅਧੀਨ ਖੇਤਰ ਤੋਂ ਇਲਾਵਾ, ਜੋ ਕਿ ਪਵਿੱਤਰ ਸਦਨ ਦੇ ਬਹੁਤ ਸਾਰੇ ਮਤਿਆਂ ਤੋਂ ਬਾਅਦ ਵੀ ਸਿਰਫ ਪੰਜਾਬ ਰਾਜ ਦੀ ਰਾਜਧਾਨੀ ਵਜੋਂ ਬਹਾਲ ਨਹੀਂ ਕੀਤਾ ਗਿਆ ਅਤੇ ਕੇਂਦਰ ਸ਼ਾਸਿਤ ਪ੍ਰਦੇਸ਼ ਵਜੋਂ ਚਲਦਾ ਰਿਹਾ ਹੈ।

ਇਤਿਹਾਸਿਕ ਤੌਰ ਤੇ, ਪੰਜਾਬ ਦੇ ਲੋਕ ਇਸ ਯੂਨੀਵਰਸਿਟੀ ਨਾਲ ਸ਼ੁਰੂ ਤੋਂ ਹੀ ਬਹੁਤ ਗੂੜ੍ਹੇ ਤੌਰ ਤੇ ਜੁੜੇ ਹੋਏ ਹਨ ਅਤੇ ਇਸ ਯੂਨੀਵਰਸਿਟੀ ਦੀ ਸਥਾਪਨਾ ਨਾਲ ਹੀ ਆਪਣੀ ਪਛਾਣ ਬਣਾਈ ਹੈ। ਪੰਜਾਬ ਯੂਨੀਵਰਸਿਟੀ ਇਤਿਹਾਸਿਕ, ਖੇਤਰੀ ਅਤੇ ਸੱਭਿਆਚਾਰਕ ਕਾਰਨਾਂ ਕਰਕੇ ਪੰਜਾਬੀਆਂ ਦੇ ਮਨਾਂ ਵਿੱਚ ਇਕ ਭਾਵਨਾਤਮਕ ਸਥਾਨ ਰੱਖਦੀ ਹੈ। ਯੂਨੀਵਰਸਿਟੀ ਪੰਜਾਬ ਦੀ ਵਿਰਾਸਤ ਅਤੇ ਵਿਰਸੇ ਦੇ ਵਿਦਿਅਕ ਅਤੇ

ਸੱਭਿਆਚਾਰਕ ਪ੍ਰਤੀਕ ਵਜੋਂ ਇਸ ਹੱਦ ਤੱਕ ਉਭਰੀ ਹੈ ਕਿ ਇਹ ਲਗਭਗ ਪੰਜਾਬ ਰਾਜ ਦਾ ਸਮਾਨਾਰਥੀ ਬਣ ਗਈ ਹੈ।

ਇਸ ਤੱਥ ਦੇ ਬਾਵਜੂਦ ਕਿ ਹਰਿਆਣਾ ਅਤੇ ਹਿਮਾਚਲ ਰਾਜਾਂ ਨੇ ਯੂਨੀਵਰਸਿਟੀ ਨੂੰ ਰੱਖ-ਰਖਾਅ ਘਾਟੇ ਦੀਆਂ ਗ੍ਰਾਂਟਾਂ ਵਿੱਚ ਆਪਣਾ ਹਿੱਸਾ ਦੇਣਾ ਬੰਦ ਕਰ ਦਿੱਤਾ ਸੀ, ਪੰਜਾਬ ਰਾਜ ਨੇ ਆਪਣਾ ਹਿੱਸਾ 20 ਪ੍ਰਤੀਸ਼ਤ ਤੋਂ ਵਧਾ ਕੇ 40 ਪ੍ਰਤੀਸ਼ਤ ਕਰ ਦਿੱਤਾ ਹੈ ਅਤੇ 1976 ਤੋਂ ਲਗਾਤਾਰ ਭੁਗਤਾਨ ਕੀਤਾ ਜਾ ਰਿਹਾ ਹੈ। ਹਰਿਆਣਾ ਸਰਕਾਰ ਨੇ ਇੱਕਪਾਸੜ ਤੌਰ ਤੇ ਯੂਨੀਵਰਸਿਟੀ ਤੋਂ ਆਪਣੇ ਕਾਲਜਾਂ ਦੀ ਮਾਨਤਾ ਵਾਪਸ ਲੈ ਲਈ ਅਤੇ ਇਹਨਾਂ ਨੂੰ ਹਰਿਆਣਾ ਰਾਜ ਦੀਆਂ ਹੋਰ ਯੂਨੀਵਰਸਿਟੀਆਂ ਵਿੱਚ ਤਬਦੀਲ ਕਰ ਦਿੱਤਾ, ਜਿਸ ਨਾਲ ਯੂਨੀਵਰਸਿਟੀ ਦੇ ਮਾਲੀਏ ਵਿੱਚ ਕਮੀ ਆਈ ਹੈ। ਭਾਰਤ ਸਰਕਾਰ ਨੇ 27-10-1997 ਦੀ ਆਪਣੀ ਨੋਟੀਫਿਕੇਸ਼ਨ ਰਾਹੀਂ ਯੂਨੀਵਰਸਿਟੀ ਦੀਆਂ ਵੱਖ-ਵੱਖ ਗਵਰਨਿੰਗ ਬਾਡੀਜ਼ ਵਿੱਚੋਂ ਹਰਿਆਣਾ ਦੀ ਨੁਮਾਇੰਦਗੀ ਖ਼ਤਮ ਕਰ ਦਿੱਤੀ ਸੀ।

ਇਸ ਸਦਨ ਨੇ ਦੇਖਿਆ ਹੈ ਕਿ ਯੂਨੀਵਰਸਿਟੀ ਆਪਣੇ ਵਿੱਤੀ ਮਾਮਲਿਆਂ ਦਾ ਪ੍ਰਬੰਧਨ ਅਤੇ ਸੰਚਾਲਨ ਇੱਕਪਾਸੜ ਢੰਗ ਨਾਲ ਕਰ ਰਹੀ ਹੈ। ਹਾਲਾਂਕਿ ਪੰਜਾਬ ਰਾਜ ਨੇ ਵਿੱਤੀ ਸਾਲ 2020-21 ਦੇ ਦੌਰਾਨ ਗ੍ਰਾਂਟ-ਇਨ-ਏਡ ਨੂੰ 20 ਕਰੋੜ ਰੁਪਏ ਤੋਂ ਵਧਾ ਕੇ 45.30 ਕਰੋੜ ਰੁਪਏ ਕਰ ਦਿੱਤਾ ਹੈ, ਜੋ ਕਿ 75% ਤੋਂ ਜ਼ਿਆਦਾ ਵਾਧਾ ਹੈ। ਇਸ ਤੋਂ ਇਲਾਵਾ, ਯੂਨੀਵਰਸਿਟੀ ਦੁਆਰਾ ਪੰਜਾਬ ਵਿੱਚ ਸਥਿਤ ਮਾਨਤਾ ਪ੍ਰਾਪਤ ਕਾਲਜਾਂ ਤੋਂ ਲਗਭਗ 100 ਕਰੋੜ ਰੁਪਏ ਸਾਲਾਨਾ ਇਕੱਤਰ ਕੀਤੇ ਜਾਂਦੇ ਹਨ। ਇਹ ਚੋਖਾ ਵਾਧਾ ਪੰਜਾਬ ਯੂਨੀਵਰਸਿਟੀ ਦੀਆਂ ਲੋੜਾਂ ਦੇ ਅਨੁਕੂਲ ਨਹੀਂ ਹੋ ਸਕਦਾ, ਪਰ ਅਜਿਹਾ ਇਸ ਕਾਰਨ ਹੋਇਆ ਹੈ ਕਿ ਇੱਥੇ ਕੋਈ ਦੁਵੱਲੀ ਸਲਾਹ-ਮਸ਼ਵਰੇ ਦੀ ਪ੍ਰਕਿਰਿਆ ਨਹੀਂ ਹੈ।

ਇਹ ਸਦਨ ਦ੍ਰਿੜਤਾ ਅਤੇ ਸਰਬਸੰਮਤੀ ਨਾਲ ਮਹਿਸੂਸ ਕਰਦਾ ਹੈ ਕਿ ਪੰਜਾਬ ਯੂਨੀਵਰਸਿਟੀ ਦੇ ਚਰਿੱਤਰ ਨੂੰ ਬਦਲਣ ਦਾ ਕੋਈ ਵੀ ਫੈਸਲਾ ਪੰਜਾਬ ਦੇ ਲੋਕਾਂ ਨੂੰ ਪ੍ਰਵਾਨ ਨਹੀਂ ਹੋਵੇਗਾ ਅਤੇ ਇਸ ਲਈ ਇਸ ਯੂਨੀਵਰਸਿਟੀ ਦੇ ਸੁਭਾਅ ਅਤੇ ਚਰਿੱਤਰ ਵਿੱਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਭਾਰਤ ਸਰਕਾਰ ਨੂੰ ਨਹੀਂ ਕਰਨੀ ਚਾਹੀਦੀ। ਜੇਕਰ ਕੋਈ ਪ੍ਰਸਤਾਵ ਵਿਚਾਰਿਆ ਜਾ ਰਿਹਾ ਹੈ ਤਾਂ ਤੁਰੰਤ ਪ੍ਰਭਾਵ ਨਾਲ ਰੱਦ ਕਰ ਦਿੱਤਾ ਜਾਣਾ ਚਾਹੀਦਾ ਹੈ।

ਇਸ ਲਈ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਉਪਰੋਕਤ ਅਨੁਸਾਰ ਕੇਂਦਰ ਸਰਕਾਰ ਨਾਲ ਮਾਮਲਾ ਉਠਾਏ ਕਿ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ ਦੇ ਸੁਭਾਅ ਅਤੇ ਚਰਿੱਤਰ ਵਿੱਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਨਾ ਕੀਤੀ ਜਾਵੇ।"

ਗ.ਕੋ./ਰ.ਕ/12.05/30.06.2022

**ਉਚੇਰੀ ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਪਿਛਲੇ ਕੁਝ ਦਿਨਾਂ ਤੋਂ ਇਹ ਮੁੱਦਾ ਭੱਖਿਆ ਹੋਇਆ ਹੈ ਕਿ ਪੰਜਾਬ ਯੂਨੀਵਰਸਿਟੀ ਨੂੰ ਕੇਂਦਰੀਕਰਨ ਕਰਨ ਦੀ ਕੇਂਦਰ ਸਰਕਾਰ ਕੋਸ਼ਿਸ਼ ਕਰ ਰਹੀ ਹੈ। ਇਹ ਮੁੱਦਾ ਬੜੇ ਅਖਬਾਰਾਂ ਦੀਆਂ ਸੁਰਖੀਆਂ ਵੀ ਬਣਿਆ ਹੈ। ਜਿਹੜੇ ਸਾਰੇ ਲੋਕ ਪੰਜਾਬ ਨੂੰ ਪਿਆਰ ਕਰਦੇ ਹਨ ਅਤੇ ਪੰਜਾਬੀਅਤ ਨੂੰ ਪਿਆਰ ਕਰਦੇ ਹਨ ਇਹ ਉਹ ਇਸ ਗੱਲ ਲਈ ਕਾਫੀ ਚਿੰਤਤ ਹਨ। ਜਿਹੜੇ ਪੰਜਾਬ ਤੋਂ ਬਾਹਰਲੇ ਲੋਕ ਹਨ ਹੋ ਸਕਦਾ ਹੈ ਉਨ੍ਹਾਂ ਨੂੰ ਸਾਡੀ ਭਾਵਨਾ ਸਮਝ ਨਾ ਆ ਸਕੇ ਕਿ ਯੂਨੀਵਰਸਿਟੀ ਨੂੰ ਲੈ ਕੇ ਇੰਨਾ ਮੁੱਦਾ ਕਿਉਂ ਭਖਿਆ ਹੋਇਆ ਹੈ। ਸਾਡੇ ਲਈ ਪੰਜਾਬ ਯੂਨੀਵਰਸਿਟੀ ਸਿਰਫ ਇੱਕ ਵਿੱਦਿਅਕ ਅਦਾਰਾ ਨਹੀਂ ਹੈ ਕਿ ਇੱਥੋਂ ਇਕੱਲੀ ਅਸੀਂ ਡਿਗਰੀ ਪ੍ਰਾਪਤ ਕਰਦੇ ਹਾਂ। ਸਾਡੇ ਲਈ ਇਹ ਵਿਰਾਸਤ ਹੈ। ਪੰਜਾਬ ਦੇ ਲੋਕ ਹਿਸਟੋਰੀਕਲੀ ਅਤੇ ਇਮੋਸ਼ਨਲੀ ਇਸ ਨਾਲ ਅਟੈਚਡ ਹਨ। ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਤਾਂ ਭਾਰਤ ਤੇ ਪਾਕਿਸਤਾਨ ਵੰਡਿਆ ਜਾ ਰਿਹਾ ਸੀ। ਦੱਖਣੀ ਭਾਰਤ, ਯੂ.ਪੀ., ਬਿਹਾਰ ਅਤੇ ਹੋਰ ਸੂਬਿਆਂ ਦੇ ਲੋਕਾਂ ਲਈ ਸਿਰਫ ਇਹ ਸੀ ਕਿ ਦੋ ਮੁਲਕ ਬਣਨ ਜਾ ਰਹੇ ਹਨ। ਭਾਰਤ ਵਿੱਚੋਂ ਪਾਕਿਸਤਾਨ ਨਿਕਲ ਗਿਆ। ਉਦੋਂ ਪੰਜਾਬ ਦੇ ਲੋਕਾਂ ਨੇ ਬਹੁਤ ਕੁਝ ਆਪਣੇ ਪਿੰਡੇ ਤੇ ਹੰਢਾਇਆ। 10 ਲੱਖ ਪੰਜਾਬੀਆਂ ਨੇ ਉਦੋਂ ਆਪਣੀਆਂ ਜਾਨਾਂ ਦਿੱਤੀਆਂ। ਇਸ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਵੀ ਅਤੇ ਜਦੋਂ ਭਾਰਤ ਪਾਕਿਸਤਾਨ ਵੰਡਿਆ ਗਿਆ ਉਦੋਂ ਵੀ ਪੰਜਾਬੀਆਂ ਨੇ ਕੁਰਬਾਨੀਆਂ ਦਿੱਤੀਆਂ। ਸਿਰਫ ਜਾਨਾਂ ਹੀ ਨਹੀਂ ਦਿੱਤੀਆਂ ਇਸ ਤੋਂ ਬਿਨਾਂ ਪਾਕਿਸਤਾਨ ਵਿੱਚ ਵੀ ਸਾਡਾ ਬਹੁਤ ਕੁਝ ਰਹਿ ਗਿਆ। ਲੋਕਾਂ ਦੇ ਪਰਿਵਾਰ ਰਹਿ ਗਏ। ਸਾਡੀਆਂ ਹਿਸਟੋਰੀਕਲ ਬਿਲਡਿੰਗਾਂ ਵੀ ਰਹਿ ਗਈਆਂ। ਸਾਡਾ ਕਲਚਰ ਵੀ ਉੱਥੇ ਰਹਿ ਗਿਆ। ਇਸ ਦੇ ਨਾਲ ਨਾਲ ਸਾਡੀ ਪੰਜਾਬ ਯੂਨੀਵਰਸਿਟੀ ਦਾ ਜਿਹੜਾ ਪਹਿਲਾ ਘਰ ਸੀ, ਲਾਹੌਰ ਵਿੱਚ ਜਦੋਂ ਸਾਲ 1882 ਵਿੱਚ ਪਹਿਲਾਂ ਕੈਂਪਸ ਬਣਿਆ ਉਹ ਵੀ ਉੱਥੇ ਹੀ ਰਹਿ ਗਿਆ। ਦੇਸ਼ ਆਜ਼ਾਦ ਹੋਇਆ ਅਤੇ ਹੁਸ਼ਿਆਰਪੁਰ ਵਿਖੇ ਨਵਾਂ ਕੈਂਪਸ ਬਣਾ ਦਿੱਤਾ ਗਿਆ। ਉਸ ਤੋਂ ਬਾਅਦ ਜਦੋਂ ਕੈਂਪਸ ਵਿੱਚ ਪਹਿਲੀ ਕਨਵੋਕੇਸ਼ਨ ਹੋਈ ਤਾਂ 5 ਮਾਰਚ, 1949 ਨੂੰ ਸਰਦਾਰ ਵਲਭ ਭਾਈ ਪਟੇਲ ਜੀ ਪੰਜਾਬ ਆਉਂਦੇ ਹਨ। ਸਰ, ਇਹ ਮੈਂ ਇਸ ਕਰਕੇ ਦੱਸ ਰਿਹਾ ਹਾਂ ਕਿ ਜਿਹੜੇ ਉਸ ਵੇਲੇ ਦੇ ਲੀਡਰ ਸਨ, ਉਦੋਂ ਦੇ ਸਿਆਸਤਦਾਨ ਸਨ ਉਦੋਂ ਪੰਜਾਬ ਦਾ ਦੇਸ਼ ਦੀ ਆਜ਼ਾਦੀ ਵਿੱਚ ਕੀ ਯੋਗਦਾਨ ਸੀ, ਪੰਜਾਬ ਨੇ ਪਿੰਡੇ ਤੇ ਕੀ ਦਰਦ ਹੰਢਾਇਆ ਇਸ ਚੀਜ਼ ਨੂੰ ਉਹ ਵੀ ਭਲੀ ਭਾਂਤੀ ਸਮਝਦੇ ਸਨ। ਉਦੋਂ ਦੇ ਤੇ ਅੱਜ ਦੇ ਸਿਆਸਤਦਾਨਾਂ ਵਿੱਚ ਕੀ ਫਰਕ ਹੈ

ਉਹ ਅੱਜ ਪੰਜਾਬ ਨੂੰ ਕਿੱਥੇ ਦੇਖਦੇ ਹਨ ਇਹ ਗੱਲਾਂ ਮੈਂ ਇਸੇ ਕਰਕੇ ਅੱਜ ਇੱਥੇ ਦੱਸ ਰਿਹਾ ਹਾਂ। ਥੋੜ੍ਹੇ ਦਿਨ ਪਹਿਲਾਂ ਅਖਬਾਰ ਵਿੱਚ ਸਵਰਾਜ ਵੀਰ ਦਾ ਇੱਕ ਲੇਖ ਆਇਆ। ਉਨ੍ਹਾਂ ਨੇ ਦੱਸਿਆ ਕਿ ਜਦੋਂ ਸਰਦਾਰ ਪਟੇਲ ਨੂੰ ਸੱਦਾ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਮੈਨੂੰ ਇੰਜ ਲੱਗਾ ਕਿ ਜਿਵੇਂ ਜ਼ਖਮੀ ਪੰਜਾਬ ਨੇ ਮੈਨੂੰ ਸੱਦਾ ਭੇਜਿਆ ਹੈ ਤੇ ਮੈਨੂੰ ਉੱਥੇ ਜਾਣਾ ਚਾਹੀਦਾ ਹੈ। 5 ਮਾਰਚ, 1949 ਨੂੰ ਉਹ ਕਨਵੋਕੇਸ਼ਨ ਤੇ ਆਏ। ਇਹ ਉਨ੍ਹਾਂ ਦੀ ਸਪੀਚ ਹੈ ਜੋ ਲੇਖ ਵਿੱਚ ਲਿਖੀ ਹੈ। ਸਾਡੇ ਸੂਬੇ ਪੰਜਾਬ ਤੇ ਜੋ ਮੁਸੀਬਤ ਪਈ ਉਸ ਨੂੰ ਅਸੀਂ ਕਿਵੇਂ ਭੁੱਲ ਸਕਦੇ ਹਾਂ। ਅਜੇ ਜ਼ਖਮ ਤਾਜ਼ਾ ਹੈ। ਪਰ ਕੁਝ ਸਮੇਂ ਬਾਅਦ ਜਦੋਂ ਇਹ ਜ਼ਖਮ ਠੀਕ ਹੋ ਜਾਵੇਗਾ ਤਦ ਵੀ ਅਸੀਂ ਇਹ ਨਹੀਂ ਭੁੱਲਾਂਗੇ ਕਿ ਸਾਡੇ ਸੂਬੇ ਦੀ ਯੂਨੀਵਰਸਿਟੀ ਭਾਵ ਪੰਜਾਬ ਯੂਨੀਵਰਸਿਟੀ ਅਤੇ ਉਦੋਂ ਦੀ ਈਸਟ ਪੰਜਾਬ ਯੂਨੀਵਰਸਿਟੀ ਦੇ ਸ਼ੁਰੂ ਵਿੱਚ ਕੀ ਹਾਲਾਤ ਸਨ। ਇਸ ਗੱਲ ਨੂੰ ਅਸੀਂ ਕਦੇ ਵੀ ਨਹੀਂ ਭੁੱਲ ਸਕਦੇ ਅਤੇ ਨਾ ਹੀ ਭੁੱਲਣਾ ਚਾਹੀਦਾ ਹੈ। ਪੰਜਾਬ ਹਿੰਦੁਸਤਾਨ ਦਾ ਦਿਲ ਹੈ। ਜਦੋਂ ਤੱਕ ਇਹ ਠੀਕ ਨਹੀਂ ਹੋ ਜਾਂਦਾ ਤਦ ਤੱਕ ਹਿੰਦੁਸਤਾਨ ਬੇਚੈਨ ਰਹੇਗਾ। ਸਾਨੂੰ ਜੋ ਜ਼ਖਮ ਲੱਗਿਆ ਹੈ ਉਹ ਦੁਨੀਆ ਦੇ ਕਿੰਨੇ ਮੁਲਕਾਂ ਨੂੰ ਲੱਗਿਆ ਹੈ। ਸਾਨੂੰ ਚੰਗੀਆਂ ਚੀਜ਼ਾਂ ਛੱਡਣੀਆਂ ਪਈਆਂ। ਆਪਣਾ ਸਾਰਾ ਮਾਲ ਮੱਤਾ ਅਤੇ ਜਾਇਦਾਦ ਛੱਡਣੀ ਪਈ। ਸੂਬਾ ਛੱਡਿਆ ਅਤੇ ਆਪਣਾ ਸਭ ਕੁਝ ਛੱਡਿਆ ਪਰ ਮੈਂ ਮੰਨਦਾ ਹਾਂ ਕਿ ਪੰਜਾਬੀ ਬਹੁਤ ਬਹਾਦਰ ਹਨ। ਜੋ ਦੁੱਖ ਤੁਹਾਡੇ ਸਿਰ ਤੇ ਪਿਆ ਹੈ ਜੇਕਰ ਉਹ ਹੋਰ ਲੋਕਾਂ ਦੇ ਸਿਰ ਤੇ ਪਿਆ ਹੁੰਦਾ ਤਾਂ ਉਹ ਇਸ ਨੂੰ ਉਠਾ ਹੀ ਨਾ ਸਕਦੇ। ਮੈਂ ਮੰਨਦਾ ਹਾਂ ਕਿ ਇਹੋ ਜਿਹੀ ਆਫਤ ਤੁਹਾਡੇ ਤੇ ਪਈ ਜੇਕਰ ਦੂਜਿਆਂ ਤੇ ਪੈਂਦੀ ਤਾਂ ਦੂਸਰੇ ਉਸ ਨੂੰ ਬਰਦਾਸ਼ਤ ਨਹੀਂ ਕਰ ਸਕਦੇ ਸੀ ਅਤੇ ਉਹ ਪਾਗਲ ਹੋ ਜਾਂਦੇ। ਜੇਕਰ ਕੋਈ ਹੋਰ ਹੁੰਦਾ ਤਾਂ ਉਸ ਨੇ ਹਿੰਦੁਸਤਾਨ ਨੂੰ ਉੱਠਣ ਹੀ ਨਹੀਂ ਸੀ ਦੇਣਾ। ਜੋ ਬਹਾਦਰੀ ਤੁਸੀਂ ਦਿਖਾਈ ਹੈ ਮੈਂ ਉਸ ਲਈ ਤੁਹਾਨੂੰ ਸੱਚੇ ਦਿਲ ਤੋਂ ਮੁਬਾਰਕਬਾਦ ਦਿੰਦਾ ਹਾਂ। ਤੁਸੀਂ ਕਿੰਨਾ ਦੁੱਖ ਉਠਾਇਆ ਹੈ ਜਿਸ ਇਮਤਿਹਾਨ ਅਤੇ ਹਿੰਮਤ ਨਾਲ ਕੰਮ ਕਰਕੇ ਦਿਖਾਇਆ ਹੈ ਸਾਨੂੰ ਘੱਟੋ ਘੱਟ ਪਰੇਸ਼ਾਨ ਕੀਤਾ ਹੈ ਤਾਂ ਮੈਂ ਉਸ ਲਈ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ। ਅਸੀਂ ਇਹੋ ਜਿਹੇ ਹਾਲਾਤ ਵਿੱਚ ਹਾਂ ਕਿ ਤੁਹਾਡੀ ਜਿੰਨੀ ਮਦਦ ਕਰਨੀ ਚਾਹੀਦੀ ਹੈ ਪਰ ਅਸੀਂ ਉਨੀ ਨਹੀਂ ਕਰ ਸਕੇ ਪਰ ਤੁਸੀਂ ਇਸ ਨੂੰ ਵੀ ਬਰਦਾਸ਼ਤ ਕੀਤਾ। ਤੁਹਾਨੂੰ ਬਹੁਤ ਵੱਡਾ ਜ਼ਖਮ ਲੱਗਾ ਹੈ। ਉਸ ਤੋਂ ਏਨਾ ਖ਼ੂਨ ਵਹਿਆ ਹੈ ਕਿ ਸਾਨੂੰ ਹੁਣ ਇਸ ਵਿੱਚ ਨਵਾਂ ਖ਼ੂਨ ਪਾਉਣਾ ਪੈਣਾ ਹੈ। ਸਾਡਾ ਧਰਮ ਹੈ ਕਿ ਪੰਜਾਬ ਨੂੰ ਠੀਕ ਕਰੀਏ। ਉਦੋਂ ਸਰਦਾਰ ਪਟੇਲ ਨੇ ਪਹਿਲੀ ਕਨਵੋਕੇਸ਼ਨ ਤੇ ਆ ਕੇ ਸਪੀਚ ਦਿੱਤੀ। ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਜਿਹੜੇ ਉਦੋਂ ਦੇ ਸਿਆਸਤਦਾਨ ਸਨ, ਇਕੱਲੇ ਇਹੀ ਨਹੀਂ ਬਲਕਿ ਜਵਾਹਰ ਲਾਲ ਨਹਿਰੂ ਜੀ ਵੀ ਇਸ ਗੱਲ ਨੂੰ ਸਮਝਦੇ ਸਨ। ਸਾਰੇ ਲੀਡਰ ਸਮਝਦੇ ਸਨ ਕਿ ਪੰਜਾਬ ਦਾ ਕੀ ਯੋਗਦਾਨ ਹੈ। ਅੱਜ ਕਹਿ ਦਿੰਦੇ ਹਨ ਕਿ ਸਾਰਾ ਕੁਝ ਬਰਾਬਰ ਹੈ। ਸਾਰਾ ਬਰਾਬਰ ਕਿਵੇਂ ਹੈ? ਕੁਰਬਾਨੀਆਂ ਅਸੀਂ ਕੀਤੀਆਂ। ਪਿੰਡੇ ਤੇ ਜ਼ਖਮ

ਅਸੀਂ ਝੱਲੇ ਫਿਰ ਬਰਾਬਰ ਕਿਵੇਂ ਹੈ। ਜੋ ਪੰਜਾਬ ਨੇ ਕੀਤਾ ਹੈ ਉਸ ਦਾ ਮੁੱਲ ਤਾਂ ਕੀ ਮੋੜਨਾ ਸੀ ਬਲਕਿ ਰੋਜ ਪੰਜਾਬ ਦੇ ਹੱਕਾਂ ਤੇ ਡਾਕੇ ਮਾਰੇ ਜਾ ਰਹੇ ਹਨ।

ਕ੍ਰ.ਕ/ਮ.ਕ/12.10/30.06.2022

ਪਹਿਲਾਂ ਆਜ਼ਾਦੀ ਵੇਲੇ ਪੰਜਾਬ ਵੰਡਿਆ ਗਿਆ, ਉਸ ਤੋਂ ਬਾਅਦ 1966 ਵਿੱਚ ਪੰਜਾਬ ਵਿੱਚੋਂ ਹਰਿਆਣਾ ਤੇ ਹਿਮਾਚਲ ਕੱਢ ਦਿੱਤਾ ਗਿਆ। ਦੂਜੀ ਵਾਰੀ ਫਿਰ ਪੰਜਾਬ ਨੂੰ ਵੰਡਿਆ ਗਿਆ। ਉਸ ਦੇ ਨਾਲ ਹੀ ਪੰਜਾਬ ਯੂਨੀਵਰਸਿਟੀ ਨੂੰ ਚੰਡੀਗੜ੍ਹ ਲਿਆਂਦਾ ਗਿਆ। ਸੰਨ 1966 ਰੀ-ਆਰਗੇਨਾਈਜ਼ੇਸ਼ਨ ਐਕਟ ਦੀ 72 ਕਲਾਜ਼ ਵਿੱਚ ਪੰਜਾਬ ਯੂਨੀਵਰਸਿਟੀ ਨੂੰ ਇੰਟਰ-ਸਟੇਟ ਬਾਡੀ ਕਾਰਪੋਰੇਟ ਦਾ ਦਰਜਾ ਦਿੱਤਾ ਗਿਆ ਤੇ ਹਿੱਸੇਦਾਰੀ ਤਹਿ ਕਰ ਦਿੱਤੀ ਗਈ।। ਇਸ ਦੇ ਹਿੱਸੇ ਵੰਡ ਦਿੱਤੇ ਗਏ ਕਿ ਇਸ ਵਿੱਚ 20 ਪਰਸੈਂਟ ਹਿਮਾਚਲ ਪ੍ਰਦੇਸ਼ ਦੇਵੇਗਾ, 20 ਪਰਸੈਂਟ ਹਰਿਆਣਾ ਦੇਵੇਗਾ, 20 ਪਰਸੈਂਟ ਪੰਜਾਬ ਦੇਵੇਗਾ ਤੇ 40 ਪਰਸੈਂਟ ਯੂ.ਟੀ ਦੇਵੇਗਾ। ਸਰ, ਸਮਾਂ ਲੰਘਿਆ। 1976 ਵਿੱਚ ਹਿਮਚਾਲ ਵਾਲਿਆਂ ਨੇ ਕਹਿ ਦਿੱਤਾ ਕਿ ਅਸੀਂ 20 ਪਰਸੈਂਟ ਨਹੀਂ ਦੇਣਾ। ਹਰਿਆਣੇ ਵਾਲਿਆਂ ਨੇ ਵੀ ਕਹਿ ਦਿੱਤਾ ਕਿ ਉਨ੍ਹਾਂ ਨੇ ਵੀ 20 ਪਰਸੈਂਟ ਨਹੀਂ ਦੇਣਾ। ਸਰ, ਉਨ੍ਹਾਂ ਦੀ ਪੰਜਾਬ ਯੂਨੀਵਰਸਿਟੀ ਦੇ ਨਾਲ ਕੋਈ ਵੀ ਇਮੋਸ਼ਨਲ ਅਟੈਚਮੈਂਟ ਨਹੀਂ ਹੈ। ਸਰ, ਉਸ ਸਮੇਂ ਵੀ ਪੰਜਾਬ ਨੇ ਕਿਹਾ ਕਿ ਅਸੀਂ ਇਨ੍ਹਾਂ ਦਾ ਹਿੱਸਾ ਦੇਣ ਲਈ ਵੀ ਤਿਆਰ ਹਾਂ। ਪਰ ਅਸੀਂ ਯੂਨੀਵਰਸਿਟੀ ਨਹੀਂ ਦੇਵਾਂਗੇ। ਪੰਜਾਬ ਦਾ ਹਿੱਸਾ 40 ਪਰਸੈਂਟ ਕਰ ਦਿੱਤਾ ਗਿਆ। ਯੂ.ਟੀ ਦਾ ਹਿੱਸਾ 60 ਪਰਸੈਂਟ ਕਰ ਦਿੱਤਾ ਗਿਆ। ਇਹ ਉਸ ਸਮੇਂ ਤੋਂ ਚਲਦਾ ਆ ਰਿਹਾ ਹੈ। ਸਰ, ਉਸ ਤੋਂ ਬਾਅਦ ਲਗਾਤਾਰ ਪੰਜਾਬ ਆਪਣਾ ਹਿੱਸਾ ਦਿੰਦਾ ਆ ਰਿਹਾ ਹੈ। ਪਿਛਲੇ ਸਾਲ ਵੀ ਯੂਨੀਵਰਸਿਟੀ ਦਾ ਬਜਟ ਤਕਰੀਬਨ ਡਬਲ ਕਰ ਦਿੱਤਾ ਹੈ। ਹੁਣ ਬੜੀਆਂ ਗੱਲਾਂ ਚੱਲ ਰਹੀਆਂ ਹਨ ਕਿ ਪੰਜਾਬ ਪੈਸੇ ਨਹੀਂ ਦੇਣਾ ਚਾਹੁੰਦਾ ਇਸ ਲਈ ਯੂਨੀਵਰਸਿਟੀ ਤੋਂ ਪਿੱਛੇ ਹਟ ਰਿਹਾ ਹੈ। ਮੈਂ ਅੱਜ ਸਦਨ ਵਿੱਚ ਬੜੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ, ਵੈਸੇ ਪੈਸੇ ਅਸੀਂ ਪਹਿਲਾਂ ਵੀ ਘੱਟ ਨਹੀਂ ਦੇ ਰਹੇ ਹਾਂ। ਅੱਜ ਹਰਿਆਣੇ ਦੇ, ਹਿਮਾਚਲ ਦੇ ਕਿਸੇ ਵੀ ਕਾਲਜ ਕੋਲ ਪੰਜਾਬ ਯੁਨੀਵਰਸਿਟੀ ਦੀ ਐਫੀਲਿਏਸ਼ਨ ਨਹੀਂ ਹੈ। ਤਕਰੀਬਨ 100 ਕਰੋੜ ਸਾਡੇ ਕਾਲਜਾਂ ਤੋਂ ਆਉਂਦਾ ਹੈ ਅਤੇ ਤਕਰੀਬਨ 40 ਕਰੋੜ ਅਸੀਂ ਹੋਰ ਦੇ ਰਹੇ ਹਾਂ। ਸਰ, ਮੈਂ ਅੱਜ ਬੜੀ ਜ਼ਿੰਮੇਵਾਰੀ ਦੇ ਨਾਲ ਕਹਿੰਦਾ ਹਾਂ, ਮਾਨਯੋਗ ਮੁੱਖ ਮੰਤਰੀ ਸਾਹਿਬ ਸਦਨ ਵਿੱਚ ਮੌਜੂਦ ਹਨ। ਮੈਂ ਇਨ੍ਹਾਂ ਨਾਲ ਜਦੋਂ ਇਸ ਮੁੱਦੇ ਤੇ ਗੱਲ ਵੀ ਕੀਤੀ ਸੀ, ਮੈਂ ਧੰਨਵਾਦ ਕਰਦਾ ਹਾਂ ਮੁੱਖ ਮੰਤਰੀ ਸਾਹਿਬ ਦਾ ਜਿਨ੍ਹਾਂ ਨੇ ਕਿਹਾ ਕਿ 40 ਕੀ ਅਸੀਂ ਪੂਰਾ 100 ਪਰਸੈਂਟ ਦੇਣ ਨੂੰ ਤਿਆਰ ਹਾਂ ਪਰ ਪੰਜਾਬ ਯੂਨੀਵਰਸਿਟੀ ਪੰਜਾਬ ਕੋਲ ਰਹਿਣੀ ਚਾਹੀਦੀ ਹੈ। (ਥੰਪਿੰਗ) ਸਰ, ਜਿਹੜਾ ਅੱਜ ਅਸੀਂ ਮਤਾ ਪੇਸ਼ ਕਰ ਰਹੇ ਹਾਂ, ਅਸੀਂ ਇਹ ਕੋਈ ਸੈਂਟਰ ਤੋਂ ਭੀਖ ਨਹੀਂ ਮੰਗ ਰਹੇ। ਪੰਜਾਬ ਯੂਨੀਵਰਸਿਟੀ ਸਾਡੀ ਹੈ, ਸਾਡਾ ਇਸ ਤੇ ਹੱਕ ਹੈ। (ਥੰਪਿੰਗ) ਯੂਨੀਵਰਸਿਟੀ ਤੇ ਵੀ,

ਚੰਡੀਗੜ੍ਹ ਤੇ ਵੀ, ਪੰਜਾਬ ਦੇ ਪਾਣੀਆਂ ਤੇ ਵੀ ਤੇ ਪੰਜਾਬੀ ਬੋਲਦੇ ਇਲਾਕਿਆਂ ਤੇ ਵੀ ਸਾਡਾ ਹੱਕ ਹੈ। ਇਹ ਪੰਜਾਬ ਦੀ ਧਰਤੀ ਤੇ ਬਣੀ ਹੈ। ਪੰਜਾਬ ਦੇ ਪਿੰਡ ਉਜਾੜ ਕੇ ਪੰਜਾਬ ਯੂਨੀਵਰਸਿਟੀ ਬਣਾਈ ਗਈ ਸੀ। ਅਸੀਂ ਇਸ ਦਾ ਸੈਂਟਰ ਨੂੰ ਕਿਸ ਤਰ੍ਹਾਂ ਕੇਂਦਰੀਕਰਨ ਕਰ ਦੇ ਦੇਈਏ? ਜੇ ਇਨ੍ਹਾਂ ਨੇ ਕੇਂਦਰੀਕਰਨ ਕਰਨਾ ਹੀ ਹੈ ਤਾਂ ਬਠਿੰਡੇ ਯੂਨੀਵਰਸਿਟੀ ਬਣਾ ਕੇ ਦਿੱਤੀ ਹੋਈ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਬੈਠੇ ਹਨ, ਸਾਡੇ ਬਰਨਾਲੇ 65 ਕਿੱਲੇ ਜਗ੍ਹਾ ਹੈ ਅਸੀਂ ਹੋਰ ਜਗ੍ਹਾ ਵੀ ਦੇ ਦਿੰਦੇ ਹਾਂ, ਉੱਥੇ ਕੇਂਦਰੀ ਯੂਨੀਵਰਸਿਟੀ ਬਣਾ ਲੈਣ। ਜਿਹੜਾ ਕੁੱਝ ਕੇਂਦਰ ਨੇ ਕਰਨਾ ਹੈ ਕਰ ਲਵੇ, ਪਰ ਪੰਜਾਬ ਯੂਨੀਵਰਸਿਟੀ ਸਾਡੀ ਵਿਰਾਸਤ ਹੈ, ਅਸੀਂ ਹਿਸਟੋਰੀਕਲੀ, ਇਮੋਸ਼ਨਲੀ ਇਸ ਦੇ ਨਾਲ ਅਟੈਚਡ ਹਾਂ। ਕਿਸੇ ਵੀ ਹਾਲਾਤ ਵਿੱਚ ਸੈਂਟਰ ਨੂੰ ਪੰਜਾਬ ਯੂਨੀਵਰਸਿਟੀ ਦਾ ਕੇਂਦਰੀਕਰਨ ਨਹੀਂ ਕਰਨ ਦਿੱਤਾ ਜਾਵੇਗਾ। (ਥੰਪਿੰਗ)।

**ਸ਼੍ਰੀ ਬੁੱਧ ਰਾਮ (ਬੁਢਲਾਡਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਤੁਸੀਂ ਬਹੁਤ ਹੀ ਮਹੱਤਵਪੂਰਨ ਵਿਸ਼ੇ ਦੇ ਉੱਤੇ ਬਹਿਸ ਕਰਵਾਈ ਹੈ। ਮਾਨਯੋਗ ਸਿੱਖਿਆ ਮੰਤਰੀ, ਸ਼੍ਰੀ ਮੀਤ ਹੇਅਰ ਜੀ ਨੇ ਜੋ ਮਤਾ ਪੇਸ਼ ਕੀਤਾ ਹੈ, ਮੈਂ ਉਸ ਦੇ ਹੱਕ ਦੇ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਪੰਜਾਬ ਯੂਨੀਵਰਸਿਟੀ ਦੇ ਨਾਲ ਪੰਜਾਬ ਸ਼ਬਦ ਲੱਗਣਾ ਹੀ ਬਹੁਤ ਵੱਡੀ ਗੱਲ ਹੈ। ਪੰਜਾਬ ਯੂਨੀਵਰਸਿਟੀ ਸਾਡੀ ਵਿਰਾਸਤ ਹੈ। ਬਹੁਤ ਪੁਰਾਣੀ ਯੂਨੀਵਰਸਿਟੀ ਹੈ। ਇਹ ਚੌਥੇ ਨੰਬਰ ਦੀ ਯੂਨੀਵਰਸਿਟੀ ਹੈ ਜੋ ਅੰਗਰੇਜ਼ਾਂ ਦੇ ਸਮੇਂ ਖੋਲ੍ਹੀ ਗਈ ਸੀ। ਅੱਜ ਸਾਡਾ ਪਾਣੀ ਵੀ ਜਾ ਰਿਹਾ ਹੈ, ਬੋਲੀ ਵੀ ਜਾ ਰਹੀ ਹੈ, ਚੰਡੀਗੜ੍ਹ ਵੀ ਜਾ ਰਿਹਾ ਹੈ, institutions ਵੀ ਜਾ ਰਹੇ ਹਨ। ਜੇਕਰ ਅਸੀਂ ਇਸ ਨੂੰ ਬਚਾਉਣ ਲਈ ਹੁਣ ਵੀ ਨਾ ਬੋਲੇ ਤਾਂ ਇਤਿਹਾਸ ਦੇ ਵਿੱਚ ਸਾਡਾ ਨਾਂਅ ਚੰਗੀਆਂ ਗੱਲਾਂ ਵਿੱਚ ਨਹੀਂ ਲਿਆ ਜਾਵੇਗਾ। ਸਰਤਾਜ ਦੀ ਇੱਕ ਕਵਿਤਾ ਹੈ ਜੀ:

ਤੇਰਾ ਖੂਨ ਠੰਢਾ ਹੋ ਗਿਆ ਹੈ, ਖੌਲਦਾ ਨਹੀਂ,
ਇਹ ਵਿਰਸੇ ਦਾ ਮਸਲਾ ਹੈ, ਮਖੌਲ ਦਾ ਨਹੀਂ,
ਤੈਨੂੰ ਅਜੇ ਨੀ ਖਿਆਲ ਪਤਾ ਉਦੋਂ ਹੀ ਲੱਗੂਗਾ,
ਜਦੋਂ ਆਪ ਹੱਥੀਂ ਚੋਇਆ ਸ਼ਹਿਦ ਜ਼ਹਿਰੀ ਹੋ ਗਿਆ,
ਪਾਣੀ ਪੰਜਾਂ ਦਰਿਆਵਾਂ ਵਾਲਾ ਨਹਿਰੀ ਹੋ ਗਿਆ।

ਸਰ, ਇਹ ਸਾਡੇ ਵਿਰਸੇ ਦਾ ਮਸਲਾ ਹੈ। ਲਾਹੌਰ ਨੂੰ ਪੰਜਾਬੀ ਤੌਰ ਤੇ ਕੇਂਦਰੀ ਕਿਹਾ ਜਾਂਦਾ ਹੈ। ਦਿੱਲੀ ਤੋਂ ਬਾਅਦ ਪਹਿਲਾਂ ਜਿਹੜਾ ਲਾਹੌਰ ਦਾ ਇਲਾਕਾ ਹੁੰਦਾ ਸੀ ਇਸ ਵਿੱਚ ਅੰਮ੍ਰਿਤਸਰ ਅਤੇ ਲਾਹੌਰ ਦਾ ਇਲਾਕਾ ਸੀ। ਸਾਡੇ ਵੱਡੇ-ਵੱਡੇ ਪੁਰਾਣੇ ਸਾਹਿਤਕਾਰ ਸਰਦਾਰ ਤੇਜਾ ਸਿੰਘ ਵਰਗੇ ਹੋਏ ਹਨ। ਸਰਦਾਰ ਪੂਰਨ ਸਿੰਘ ਵਰਗੇ ਪ੍ਰੋਫੈਸਰ ਮਨਮੋਹਨ ਸਿੰਘ ਹੁਰੀਂ ਸਭ ਕੇਂਦਰੀ ਪੰਜਾਬੀ ਦੀ ਦੇਣ ਹਨ। ਕੇਂਦਰੀ ਪੰਜਾਬੀ ਪੰਜਾਬ ਦੀ ਮੁੱਖ ਭਾਸ਼ਾ

ਸੀ। ਸਾਡਾ ਵਿਰਸਾ ਜਿਹੜਾ ਕਿ ਲਾਹੌਰ ਨਾਲ ਜੁੜਿਆ ਹੋਇਆ ਸੀ, ਉਸ ਤੋਂ ਬਾਅਦ ਇਹ ਚੰਡੀਗੜ੍ਹ ਵਿੱਚ ਆਇਆ ਹੈ। ਜੇਕਰ ਅੱਜ ਇਹ ਕੇਂਦਰ ਦੇ ਹੱਥ ਵਿੱਚ ਚਲਾ ਜਾਂਦਾ ਹੈ ਤਾ ਇਹ ਸਾਡੇ ਲਈ ਬਹੁਤ ਨਮੋਸ਼ੀ ਦੀ ਗੱਲ ਹੋਵੇਗੀ। ਮੈਂ ਇਸ ਦੇ ਨਾਲ ਜੁੜੀ ਹੋਈ ਇੱਕ ਛੋਟੀ ਜਿਹੀ ਹਿਸਟਰੀ ਦੱਸਦਾ ਹਾਂ ਕਿ ਅਸੀਂ ਇਮੋਸ਼ਨਲੀ ਇਸ ਨਾਲ ਕਿਉਂ ਜੁੜੇ ਹੋਏ ਹਾਂ।

ਪ.ਸ਼./ਮ.ਸ਼./12.15/30.06.2022

ਸਰ, 1857 ਦੇ ਵਿੱਚ Charles Wood ਨੇ ਇੱਕ Despatch ਰਾਹੀਂ ਸਿੱਖਿਆ ਨੀਤੀ ਸ਼ੁਰੂ ਕੀਤੀ ਸੀ, ਜਿਸ ਦੇ ਨਾਲ ਤਿੰਨ ਵੱਡੀਆਂ ਯੂਨੀਵਰਸਿਟੀਆਂ ਕਲਕੱਤਾ, ਬੰਬੇ ਅਤੇ ਮਦਰਾਸ ਵਿਖੇ ਹੋਂਦ ਵਿੱਚ ਆਈਆਂ ਅਤੇ ਪਹਿਲੀ ਵਾਰੀ Wood's despatch ਦੇ ਵਿੱਚ ਸਿੱਖਿਆਂ ਸਬੰਧੀ ਨੀਤੀ ਹੋਣ ਦੇ ਕਾਰਨ ਪੰਜਾਬ ਦੇ ਵਿੱਚ ਸਿੱਖਿਆ ਵਿਭਾਗ ਸਾਲ 1857 ਦੇ ਵਿੱਚ ਹੋਂਦ ਵਿੱਚ ਆਇਆ। ਜਿਹੜਾ ਡੀ.ਪੀ.ਆਈ ਸ਼ਬਦ ਹੈ, ਜਿਸ ਦਾ ਮਤਲਬ ਡਾਇਰੈਕਟਰ ਪਬਲਿਕ ਇਸੰਟ੍ਰਕਸ਼ਨਜ ਹੈ, ਇਸ ਦਾ ਜ਼ਿਕਰ Wood's Despatch ਦੇ ਵਿੱਚ ਆਉਂਦਾ ਹੈ। ਮਿਸਟਰ ਅਰਨੋਲਡ ਨੂੰ ਪਹਿਲਾ ਡਾਇਰੈਕਟਰ ਜਨਰਲ ਲਗਾਇਆ ਗਿਆ ਸੀ, ਦੋ ਇੰਸਪੈਕਟਰ ਸੀ, ਇੱਕ ਡਿਪਟੀ ਡਾਇਰੈਕਟਰ ਸੀ ਅਤੇ ਉਨ੍ਹਾਂ ਨਾਲ 07 ਸਹਾਇਕ ਨਿਯੁਕਤ ਕੀਤੇ ਗਏ ਸਨ ਅਤੇ ਇਨ੍ਹਾਂ ਦੇ ਅਧੀਨ 456 ਸਕੂਲ ਖੋਲ੍ਹੇ ਗਏ। ਅੰਗਰੇਜ਼ਾ ਨੇ ਸਾਲ 1958 ਤੱਕ 700 ਸਕੂਲ ਖੋਲ੍ਹ ਦਿੱਤੇ ਸਨ। ਪ੍ਰੰਤੂ ਸਾਡੇ ਲਈ ਇਹ ਮਾੜੀ ਗੱਲ ਸੀ ਕਿ ਕੋਈ ਯੂਨੀਵਰਸਿਟੀ ਨਹੀਂ ਸੀ, ਸਾਡੇ ਬੱਚੇ ਦੂਰ ਜਾਂਦੇ ਸਨ। ਸਾਲ 1864 ਦੇ ਵਿੱਚ ਲਾਹੌਰ ਵਿਖੇ ਇੱਕ ਸਰਕਾਰ ਕਾਲਜ ਸਥਾਪਤ ਹੋ ਗਿਆ ਅਤੇ ਉਹ ਕਾਲਜ ਕਲਕੱਤਾ ਯੂਨੀਵਰਸਿਟੀ ਨਾਲ ਐਫੀਲੀਏਟਿਡ ਸੀ। ਕਲਕੱਤਾ ਯੂਨੀਵਰਸਿਟੀ ਦੇ ਵਿੱਚ ਅੰਗਰੇਜ਼ੀ ਮੀਡੀਅਮ ਸੀ। ਸਾਡੇ ਪੰਜਾਬ ਦੇ ਵਾਸੀਆਂ ਨੂੰ ਨਿਰਾਸ਼ਾ ਹੋਈ ਕਿ ਅਸੀਂ ਪੰਜਾਬ ਦੇ ਵਾਸੀ ਹਾਂ, ਸਾਨੂੰ ਪੰਜਾਬ ਆਉਣੀ ਚਾਹੀਦੀ ਹੈ। ਸਾਡੇ ਪੰਜਾਬ ਦੇ ਵਿੱਚ ਕੋਈ ਨਾਲ ਕੋਈ ਕਾਲਜ ਹੋਣਾ ਚਾਹੀਦਾ ਹੈ। ਅਖੀਰ ਨੂੰ 13 ਸਾਲ ਦੀ ਮਿਹਨਤ ਤੋਂ ਬਾਅਦ ਲਾਹੌਰ ਦੇ ਵਿੱਚ ਪੰਜਾਬ ਯੂਨੀਵਰਸਿਟੀ ਕਾਲਜ ਦੀ ਸਥਾਪਨਾ ਕੀਤੀ ਗਈ, ਉਹ ਉਦੋਂ ਯੂਨੀਵਰਸਿਟੀ ਨਹੀਂ ਬਣੀ ਸੀ। ਹੌਲੀ ਹੌਲੀ ਐਕਸ਼ਨ ਕਰਦੇ ਹੋਏ, ਪੰਜਾਬ ਯੂਨੀਵਰਸਿਟੀ ਐਕਟ 1882 ਹੋਂਦ ਵਿੱਚ ਆਇਆ, ਜਿਸ ਦੇ ਨਾਲ ਸੈਨੇਟ ਦੀ ਪਹਿਲੀ ਮੀਟਿੰਗ ਸਾਲ 1882 ਦੇ ਵਿੱਚ ਸ਼ਿਮਲਾ ਦੇ ਵਿੱਚ ਹੋਈ ਅਤੇ ਫਿਰ ਪੰਜਾਬ ਯੂਨੀਵਰਸਿਟੀ ਹੋਂਦ ਵਿੱਚ ਆਈ। ਕਹਿਣ ਦਾ ਭਾਵ ਇਹ ਹੈ ਕਿ ਸਾਲ 1933 ਦੇ ਵਿੱਚ ਜਦੋਂ ਅੰਗਰੇਜ਼ਾ ਦਾ ਰਾਜ ਸੀ, ਤਾਂ ਉਸ ਵੇਲੇ 53 ਕਾਲਜ ਸਨ ਅਤੇ ਇਹ ਕਿੰਨੀ ਵੱਡੀ ਗੱਲ ਹੈ ਕਿ ਦਿੱਲੀ, ਪਿਸ਼ਾਵਰ, ਸਿਆਲਕੋਟ, ਬਹਾਬਲਪੁਰ, ਕਸ਼ਮੀਰ, ਜੰਮੂ, ਗੁਜਰਾਤ, ਧਰਮਸ਼ਾਲਾ, ਰੋਹਤਕ ਅਤੇ ਸ਼ਿਮਲਾ ਆਦਿ ਨਾਲ ਸਬੰਧਿਤ ਸਾਰੇ ਕਾਲਜ ਪੰਜਾਬ ਯੂਨੀਵਰਸਿਟੀ ਦੇ ਨਾਲ ਜੁੜੇ ਹੋਏ ਸਨ। ਇਸ ਉਪਰੰਤ ਵੰਡ ਹੋ ਗਈ। ਜਿਵੇਂ ਮੰਤਰੀ ਜੀ ਨੇ ਪਹਿਲਾਂ ਹੀ ਦੱਸਿਆ ਹੈ ਕਿ ਵੰਡ

ਹੋਣ ਦੇ ਨਾਲ ਪੰਜਾਬ ਯੂਨੀਵਰਸਿਟੀ ਐਕਟ 7 ਨਵੰਬਰ, 1947 ਦੇ ਵਿੱਚ ਹੋਂਦ ਵਿੱਚ ਆਇਆ, ਜਿਸ ਨਾਲ ਇਹ ਯੂਨੀਵਰਸਿਟੀ ਲਾਹੌਰ ਤੋਂ ਸੋਲਨ ਅਤੇ ਹੁਸ਼ਿਆਰਪੁਰ ਹੁੰਦੀ ਹੁੰਦੀ ਚੰਡੀਗੜ੍ਹ ਸਥਾਪਿਤ ਹੋ ਗਈ। ਇਹ ਸਾਰਾ ਸਾਨੂੰ ਸਾਡਾ ਇਤਿਹਾਸ ਦੱਸਦਾ ਹੈ ਕਿ ਸਾਡੀ ਕਿੰਨਾ ਵੱਡਾ ਇਹ ਇੰਸਟੀਚਿਊਸ਼ਨ ਹੈ। ਉਸ ਵੇਲੇ ਦੇ ਸਾਡੇ ਸਿੱਖ ਸ਼ਕਾਲਰਾਂ ਨੇ ਮਿਹਨਤ ਕਰਕੇ ਸਕੂਲ ਤੋਂ ਕਾਲਜ, ਕਾਲਜ ਤੋਂ ਯੂਨੀਵਰਸਿਟੀ ਬਣਾਈ ਗਈ ਅਤੇ ਭਾਰਤ ਦੇ ਵਿੱਚ ਪੰਜਾਬ ਯੂਨੀਵਰਸਿਟੀ ਚੌਥੇ ਨੰਬਰ ਤੇ ਸੀ। ਹੁਣ 29 ਮਾਰਚ 2022 ਨੂੰ ਚੰਡੀਗੜ੍ਹ ਪ੍ਰਸ਼ਾਸਨ ਨੇ ਵੱਡੀ ਪੱਧਰ ਉੱਤੇ ਚੰਡੀਗੜ੍ਹ ਸਬੰਧੀ ਇੱਕ ਨੋਟੀਫਿਕੇਸ਼ਨ ਜਾਰੀ ਕੀਤਾ ਸੀ, ਜਿਸ ਦਾ ਮਾਨਯੋਗ ਮੰਤਰੀ ਜੀ ਨੇ ਤੁਰੰਤ ਨੋਟਿਸ ਲਿਆ ਅਤੇ ਉਸ ਤੋਂ ਬਾਅਦ ਅਸੀਂ 01 ਅਪ੍ਰੈਲ ਨੂੰ ਪਾਣੀਆਂ ਦੀ ਵੰਡ ਸਬੰਧੀ ਡਿਸਕਸ਼ਨ ਵੀ ਹੋਈ ਅਤੇ ਸਰਬਸੰਮਤੀ ਨਾਲ ਮਤਾ ਵੀ ਪਾਸ ਕੀਤਾ ਗਿਆ। ਸੋ, ਸਰ ਇਹ ਯੂਨੀਵਰਸਿਟੀ ਇੰਨੀ ਵਧੀਆ ਚੱਲ ਰਹੀ ਸੀ ਕਿ ਜਿਹੜੀ ਕੌਮੀ ਸੰਸਥਾਵਾਂ ਚਲ ਰਹੀ ਹੈ, ਉਸ ਦੇ ਵਿੱਚ ਇਸ ਯੂਨੀਵਰਸਿਟੀ ਦਾ ਓਵਰਆਲ 38ਵਾਂ ਰੈਂਕ ਹੈ ਔਰ ਯੂਨੀਵਰਸਿਟੀਆਂ ਦੇ ਵਿੱਚ ਇਸ ਦਾ 23ਵਾਂ ਰੈਂਕ ਹੈ। ਜਿਹੜਾ ਕਾਨੂੰਨ ਦੀ ਪੜ੍ਹਾਈ ਇਸ ਯੂਨੀਵਰਸਿਟੀ ਤੋਂ ਕਰਦਾ ਹੈ, ਉਸ ਨੂੰ ਸਾਰੇ ਕਹਿੰਦੇ ਹਨ ਕਿ ਇਹ ਬਹੁਤ ਤਕੜਾ ਵਕੀਲ ਹੈ, ਉਸ ਦੇ ਵਿੱਚ 15ਵਾਂ ਰੈਂਕ ਹੈ। ਏਸ਼ੀਆ ਦੇ ਵਿੱਚ 159ਵਾਂ ਰੈਂਕ ਹੈ। 75 ਸਾਲਾਂ ਤੋਂ ਇਸ ਯੂਨੀਵਰਸਿਟੀ ਦੇ ਵਿੱਚ ਸਾਡੇ ਬੱਚੇ ਪੜ੍ਹ ਰਹੇ ਹਨ ਅਤੇ ਜੇਕਰ ਇਹ ਯੂਨੀਵਰਸਿਟੀ ਕੇਂਦਰ ਦੇ ਅਧੀਨ ਚਲੀ ਜਾਂਦੀ ਹੈ ਤਾਂ ਕੁਦਰਤੀ ਗੱਲ ਹੈ ਕਿ ਸਾਰੇ ਭਾਰਤ ਦੇ ਵਿੱਚੋਂ ਇੱਥੇ ਬੱਚੇ ਆਉਣਗੇ। ਉਸ ਦੇ ਨਾਲ ਪੰਜਾਬ ਦੇ ਨੇੜੇ ਤੇੜੇ ਇਲਾਕਿਆਂ ਦੇ ਬੱਚਿਆਂ ਦਾ ਬਹੁਤ ਨੁਕਸਾਨ ਹੋਵੇਗਾ ਕਿਉਂਕਿ ਇਸ ਸਾਡਾ ਵਿਰਸਾ ਹੈ। ਸਾਡਾ ਪੰਜਾਬ ਸ਼ਬਦ ਇਸ ਦੇ ਨਾਲ ਲੱਗਿਆ ਹੋਇਆ ਹੈ ਅਤੇ ਵੱਡੀ ਪੱਧਰ ਤੇ ਫਾਜ਼ਿਲਕਾ, ਫਿਰੋਜ਼ਪੁਰ, ਲੁਧਿਆਣਾ, ਮੋਗਾ, ਮੁਕਤਸਰ ਤੇ ਭਗਤ ਸਿੰਘ ਨਗਰ ਆਦਿ ਜ਼ਿਲ੍ਹੇ ਹਨ, ਇਸ ਦੇ ਨਾਲ ਐਫੀਲੀਏਟਿਡ ਹਨ। ਇਸ ਕਰਕੇ ਇਸ ਦਾ ਵਿਦਿਆਰਥੀਆਂ ਦੇ ਵਿੱਚ ਵੀ ਰੋਂਅ ਹੈ, ਲੋਕਾਂ ਵਿੱਚ ਵੀ ਰੋਂਅ ਹੈ। ਅਸਲ ਗੱਲ ਇਹ ਹੈ ਕਿ ਜਿਹੜੀ ਕੇਂਦਰ ਸਰਕਾਰ ਹੈ,ਇਹ ਨੌਜਵਾਨ ਦੇ ਸੁਪਨਿਆਂ ਨਾਲ ਖੇਡਣ ਦਾ ਆਨੰਦ ਲੈ ਰਹੀ ਹੈ। ਪਤਾ ਨਹੀਂ ਕੀ ਗੱਲ ਹੈ? ਤੁਸੀਂ ਅੱਗੇ ਵੀ ਦੇਖੋਗੇ ਕਿ ਅਗਨੀਪਥ ਦਾ ਮੁੱਦਾ ਚੱਲੇਗਾ। ਪਤਾ ਨਹੀਂ ਕੀ ਇਨ੍ਹਾਂ ਦੇ ਸ਼ੌਂਕ ਹਨ? ਇਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਦੇ ਨਾਲ ਕਿਉਂ ਪੰਗਾ ਲਿਆ? ਮੈਨੂੰ ਇਸ ਗੱਲ ਦੀ ਸਮਝ ਨਹੀਂ ਆ ਰਹੀ ਕਿ ਇਸ ਦੇ ਵਿੱਚ ਕੀ ਭਲਾ ਹੈ? ਇਸ ਵਿੱਚ ਨਾ ਹੀ ਇਸ ਖਿਤੇ ਦਾ ਭਲਾ ਹੈ, ਨਾ ਹੀ ਵਿਦਿਆਰਥੀਆਂ ਦਾ ਭਲਾ ਹੈ, ਨਾ ਹੀ ਕਰਮਚਾਰੀਆਂ ਦਾ ਭਲਾ ਹੈ ਅਤੇ ਨਾ ਹੀ ਅਧਿਆਪਕਾ ਦਾ। ਫਿਰ ਕਿਸ ਦਾ ਭਲਾ ਹੈ? ਸਾਡੇ ਪੰਜਾਬ ਦੇ ਵਿਰਸੇ ਨੂੰ ਖੋਹਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਸਾਡੀ ਬੋਲੀ ਨੂੰ ਕਮਜ਼ੋਰ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਅਸੀਂ ਇਸ ਮਤੇ ਦੇ ਹੱਕ ਵਿੱਚ ਖੜ੍ਹੇ ਹਾਂ।ਤੁਹਾਡਾ ਬਹੁਤ ਬਹੁਤ ਧੰਨਵਾਦ। ਅਸੀਂ ਸਖਤ ਸ਼ਬਦਾਂ ਨਾਲ ਕੇਂਦਰ ਸਰਕਾਰ ਦੇ ਇਸ ਕਦਮ ਦੀ

ਨਿੰਦਾ ਕਰਦੇ ਹਾਂ ਕਿ ਪੰਜਾਬ ਯੂਨੀਵਰਸਿਟੀ ਨੂੰ ਕੇਂਦਰ ਯੂਨੀਵਰਸਿਟੀ ਬਣਾਉਣ ਦੀਆਂ ਕੋਸ਼ਿਸ਼ਾਂ ਨਾ ਕੀਤੀਆਂ ਜਾਣ। ਇਸ ਦੇ ਨਾਲ ਤੁਹਾਡਾ ਕੋਈ ਭਲਾ ਨਹੀਂ ਹੋਣਾ। ਔਰ ਸਾਡਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ ਔਰ ਇਹ ਯੂਨੀਵਰਸਿਟੀ ਪੰਜਾਬ ਦੇ ਕੋਲ ਹੀ ਰਹਿਣੀ ਚਾਹੀਦੀ ਹੈ । ਧੰਨਵਾਦ ਜੀ।

12.20/**ਜਸਪਾਲ**/30.6.22/**ਜੈਨ**

**ਸ਼੍ਰੀ ਜੰਗੀ ਲਾਲ ਮਹਾਜਨ (ਮੁਕੇਰੀਆਂ):** ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਐਸੇ ਮੁੱਦੇ ਦੇ ਉਤੇ ਮਤਾ ਲਿਆਂਦਾ ਗਿਆ ਹੈ ਜੋ ਹੈ ਹੀ ਨਹੀਂ। ਮੁੱਖ ਮੰਤਰੀ ਸਾਹਿਬ ਇਥੇ ਹੈ ਨਹੀਂ ਹਨ, ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਯੂਨੀਵਰਸਿਟੀ ਨੂੰ ਕੇਂਦਰੀ ਯੂਨੀਵਰਸਿਟੀ ਬਣਾਉਣ ਦੀ ਕੋਈ ਤਜਵੀਜ਼ ਕੇਂਦਰ ਸਰਕਾਰ ਨੇ ਭੇਜੀ ਹੈ? ਕੋਈ ਚਿੱਠੀ ਪੰਜਾਬ ਸਰਕਾਰ ਨੂੰ ਆਈ ਹੈ? ਕੋਈ ਬਿਆਨ ਕੇਂਦਰ ਸਰਕਾਰ ਦੇ ਕਿਸੇ ਪ੍ਰਤੀਨਿਧੀ ਦਾ ਆਇਆ ਹੈ, ਜੇ ਨਹੀਂ ਆਇਆ ਹੈ ਤਾਂ ਫਿਰ ਇਹ ਕਿਉਂ ਸੋਚਿਆ ਜਾ ਰਿਹਾ ਹੈ ਕਿ ਕੇਂਦਰੀਕਰਨ ਹੋ ਰਿਹਾ ਹੈ। ਮੈਂ ਅੱਜ ਹਾਊਸ ਵਿਚ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਦੀ ਐਸੀ ਕੋਈ ਤਜਵੀਜ਼ ਜਾਂ ਮਨਸ਼ਾ ਨਹੀਂ ਹੈ। ਪੰਜਾਬ ਯੂਨੀਵਰਸਿਟੀ ਦਾ ਮੌਜੂਦਾ ਦਰਜਾ ਹਰ ਹਾਲ ਵਿਚ ਕਾਇਮ ਰਹੇਗਾ ਪਰ ਨਾਲ ਹੀ ਇਸ ਗੱਲ ਉਤੇ ਵੀ ਚਰਚਾ ਕਰਨਾ ਚਾਹੁੰਦਾ ਹਾਂ ਕਿ ਇਹ ਵਿਸ਼ਾ ਬਣਿਆ ਕਿਉਂ। ਸਪੀਕਰ ਸਾਹਿਬ, ਮਾਨਯੋਗ ਹਾਈ ਕੋਰਟ ਨੇ ਇੱਕ ਪ੍ਰੋਫੈਸਰ ਦੀ ਰਿੱਟ ਪਟੀਸ਼ਨ ਉਤੇ ਸੁਣਵਾਈ ਕਰਦੇ ਹੋਏ ਕੇਂਦਰ ਸਰਕਾਰ ਨੂੰ ਇਹ ਹਦਾਇਤ ਕੀਤੀ ਹੈ, ਉਸ ਪ੍ਰੋਫੈਸਰ ਦੀ ਕੋਰਟ ਵਿੱਚ ਮੰਗ ਸੀ ਕਿ ਪੰਜਾਬ ਸਰਕਾਰ ਯੂਨੀਵਰਸਿਟੀ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਰਹੀ, ਇਸ ਕਰਕੇ ਕੇਂਦਰ ਇਥੇ ਧਿਆਨ ਦੇਵੇ। ਹੁਣ ਸਵਾਲ ਇਹ ਹੈ ਕਿ ਪੰਜਾਬ ਸਰਕਾਰ ਕੋਰਟ ਵਿੱਚ ਆਪਣਾ ਪੱਖ ਕਿਉਂ ਨਹੀਂ ਰੱਖ ਸਕੀ, ਕਿਸਦੀ ਜ਼ਿੰਮੇਵਾਰੀ ਸੀ। ਇਸ ਲਈ ਜਨਤਾ ਨੂੰ ਵਰਗਲਾਉਣ ਲਈ ਮਤੇ ਨਾ ਲੈ ਕੇ ਆਓ, ਕੋਰਟ ਵਿੱਚ ਮਜ਼ਬੂਤੀ ਨਾਲ ਆਪਣਾ ਪੱਖ ਰੱਖੋ । ਭਾਜਪਾ, ਸਰਕਾਰ ਨੂੰ ਹਰ ਤਰ੍ਹਾਂ ਦੀ ਮਦਦ ਦੇਣ ਨੂੰ ਤਿਆਰ ਹੈ। ਮੈਂ ਇੱਕ ਹੋਰ ਵਿਸ਼ਾ ਇਸ ਸਦਨ ਵਿਚ ਰੱਖਣਾ ਚਾਹੁੰਦਾ ਹਾਂ, ਬਿਨਾਂ ਸ਼ੱਕ ਪੰਜਾਬ ਯੂਨੀਵਰਸਿਟੀ ਉਤੇ ਸਾਡਾ ਹੱਕ ਹੈ ਔਰ ਉਹ ਰਹੇਗਾ। ਭਾਜਪਾ ਪੰਜਾਬ ਉਸ ਦੀ ਪੂਰੀ ਰਾਖੀ ਕਰੇਗੀ, ਪਰ ਕੀ ਸਾਡਾ ਪੰਜਾਬ ਯੂਨੀਵਰਸਿਟੀ ਪ੍ਰਤੀ ਕੋਈ ਫਰਜ਼ ਹੈ? ਕੀ ਅਸੀਂ ਆਪਣਾ ਫਰਜ਼ ਪੂਰਾ ਕਰ ਰਹੇ ਹਾਂ? ਮਾਨਯੋਗ ਸਪੀਕਰ ਸਾਹਿਬ, ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਅਸੀਂ ਫਰਜ਼ ਨੂੰ ਪੂਰਾ ਨਹੀਂ ਕਰ ਰਹੇ। ਪੰਜਾਬ ਪੁਨਰਗਠਨ ਤੋਂ ਬਾਅਦ ਵਿਵਸਥਾ ਬਣੀ ਸੀ ਕਿ ਯੂਨੀਵਰਸਿਟੀ ਦੀ ਗਰਾਂਟ ਵਿੱਚ ਕੇਂਦਰ ਸਰਕਾਰ 60 ਫੀਸਦੀ ਹਿੱਸਾ ਪਾਵੇਗੀ ਤੇ ਪੰਜਾਬ ਸਰਕਾਰ 40 ਫੀਸਦੀ ਹਿੱਸਾ ਪਾਵੇਗੀ। ਕੀ ਅਸੀਂ ਆਪਣਾ ਹਿੱਸਾ ਪਾ ਰਹੇ ਹਾਂ? ਅੱਜ ਅਸੀਂ ਸਿਰਫ 10 ਫੀਸਦੀ ਹਿੱਸਾ ਪਾ ਰਹੇ ਹਾਂ, 2021 ਦੇ ਯੂਨੀਵਰਸਿਟੀ ਦੇ 600 ਕਰੋੜ ਰੁਪਏ ਦੇ ਬਜਟ ਵਿਚ ਸਾਡੀ ਹਿੱਸੇਦਾਰੀ...

**ਉਚੇਰੀ ਸਿੱਖਿਆ ਮੰਤਰੀ :** ਸਰ, ਹਾਊਸ ਨੂੰ ਮੈਂਬਰ ਸਾਹਿਬ ਮਿਸਲੀਡ ਕਰ ਰਹੇ ਹਨ। ਅਸੀਂ 40 ਪ੍ਰਤੀਸ਼ਤ ਹਿੱਸਾ ਵੀ ਪਾ ਰਹੇ ਹਾਂ ਤੇ ਸਾਡੇ 185 ਕਾਲਜਾਂ ਤੋਂ 100 ਕਰੋੜ ਰੁਪਿਆ ਵੀ ਹਰ ਸਾਲ ਉਥੇ ਜਾਂਦਾ ਹੈ। 140 ਕਰੋੜ ਰੁਪਿਆ ਤਾਂ ਪੰਜਾਬ ਆਪਣਾ ਹਿੱਸਾ ਪਾ ਰਿਹਾ ਹੈ। ਤੁਹਾਨੂੰ ਕਿਸ ਨੇ ਕਿਹਾ ਹੈ ਕਿ 10 ਪ੍ਰਤੀਸ਼ਤ ਹਿੱਸਾ ਪਾਇਆ ਜਾ ਰਿਹਾ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ, ਇੱਧਰ ਚੇਅਰ ਨੂੰ ਐਡਰੈਸ ਕੀਤਾ ਜਾਵੇ। ਸ਼੍ਰੀ ਜੰਗੀ ਲਾਲ ਮਹਾਜਨ ਜੀ।

**ਸ਼੍ਰੀ ਜੰਗੀ ਲਾਲ ਮਹਾਜਨ :** ਮੈਂ ਤੁਹਾਨੂੰ ਦੋਸ਼ ਨਹੀਂ ਦਿੰਦਾ। ਮੁੱਖ ਮੰਤਰੀ ਸਾਹਿਬ, ਪਿਛਲੀਆਂ ਸਰਕਾਰਾਂ ਵੀ ਦੋਸ਼ੀ ਹਨ, ਸੰਨ 2000 ਤੋਂ ਅਸੀਂ ਆਪਣਾ 40 ਫੀਸਦੀ ਹਿੱਸਾ ਬੰਦ ਕਰਕੇ 16 ਕਰੋੜ ਯੱਕਮੁਸ਼ਤ ਦੇਣਾ ਬੰਦ ਕਰ ਦਿੱਤਾ ਸੀ। ਸਾਨੂੰ ਆਪਣਾ ਹਿੱਸਾ ਦਿੱਤਿਆਂ 22 ਸਾਲ ਹੋ ਗਏ ਹਨ। ਯੂਨੀਵਰਸਿਟੀ ਚੱਲ ਕਿਵੇਂ ਰਹੀ ਹੈ? ਕੇਂਦਰ ਸਰਕਾਰ ਦੀ ਗਰਾਂਟ ਦੇ ਸਹਾਰੇ ਚੱਲ ਰਹੀ ਹੈ। ਜੇਕਰ ਕੋਈ ਮਤਾ ਲਿਆਉਣਾ ਹੈ ਤਾਂ ਕੇਂਦਰ ਸਰਕਾਰ ਦੇ ਧੰਨਵਾਦ ਦਾ ਲੈ ਕੇ ਆਉ..

**ਮਾਨਯੋਗ ਸਪੀਕਰ :** ਸ਼੍ਰੀ ਜੰਗੀ ਲਾਲ ਮਹਾਜਨ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਪਹਿਲੀ ਵਾਰ ਬੋਲ ਰਹੇ ਹੋ, ਮੇਰਾ ਟੋਕਣਾ ਨਹੀਂ ਬਣਦਾ ਸੀ। ਇੱਥੇ ਜਦੋਂ ਕਿਸੇ ਵੀ ਮੈਂਬਰ ਨੇ ਬੋਲਣਾ ਹੈ ਤਾਂ ਉਹ ਸਿਰਫ ਰੈਫਰੈਂਸ ਵਾਸਤੇ ਦੇਖ ਸਕਦਾ ਹੈ, ਪੜ੍ਹ ਕੇ ਬੋਲਣ ਦੀ ਪ੍ਰਥਾ ਨਹੀਂ ਹੈ, ਇਹ ਰੂਲਜ਼ ਦੇ ਵਿੱਚ ਨਹੀਂ ਹੈ। ਸੋ, ਥੋੜ੍ਹਾ ਧਿਆਨ ਰੱਖੋ। ਹਾਂ ਜੀ, ਸ਼੍ਰੀ ਜੰਗੀ ਲਾਲ ਮਹਾਜਨ ਜੀ।

**ਸ਼੍ਰੀ ਜੰਗੀ ਲਾਲ ਮਹਾਜਨ:** ਸਪੀਕਰ ਸਾਹਿਬ, ਮੈਂ ਪਹਿਲੀ ਵਾਰੀ ਬੋਲ ਰਿਹਾ ਹਾਂ ਜੀ, ਇਸ ਕਰਕੇ ਪੜ੍ਹਨਾ ਜ਼ਰੂਰੀ ਹੋ ਗਿਆ, ਉਹ ਵੀ ਪੜ੍ਹ ਕੇ ਹੀ ਬੋਲੇ ਹਨ। ਸਪੀਕਰ ਸਾਹਿਬ, ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਸਾਰੀਆਂ ਪਾਰਟੀਆਂ ਨੂੰ ਲੋਕਾਂ ਦੀਆਂ ਭਾਵਨਾਵਾਂ ਨਾਲ ਖੇਲਣ ਦੀ ਬਜਾਏ ਅਸੀਂ ਆਪਣਾ ਫਰਜ਼ ਪੂਰਾ ਕਰੀਏ। ਅੱਜ ਇਸ ਹਾਊਸ ਵਿਚ ਮਤਾ ਪਾਈਏ ਕਿ ਸਿਰਫ ਪੰਜਾਬ ਯੂਨੀਵਰਸਿਟੀ, ਬਲਕਿ ਬਾਕੀ ਯੂਨੀਵਰਸਿਟੀਆਂ ਨੂੰ ਵੀ ਪੂਰਾ ਫੰਡ ਦਿਆਂਗੇ। ਕਿਉਂ ਸਾਡੇ ਪ੍ਰੋਫੈਸਰ ਆਪਣੇ ਹੱਕ ਲੈਣ ਲਈ ਕੋਰਟਾਂ ਵਿੱਚ ਜਾਂਦੇ ਹਨ? ਕਿਉਂ ਅਸੀਂ ਉਨ੍ਹਾਂ ਨੂੰ ਯੂ.ਜੀ.ਸੀ ਦੇ ਸਕੇਲ ਨਹੀਂ ਦਿੰਦੇ? ਮੈਂ ਅਖੀਰ ਵਿੱਚ ਫੇਰ ਇਹੀ ਦੁਹਰਾਵਾਂਗਾ ਕਿ ਪੰਜਾਬ ਯੂਨੀਵਰਸਿਟੀ ਦੇ ਕੇਂਦਰੀਕਰਨ ਦਾ ਕੋਈ ਸਵਾਲ ਹੀ ਨਹੀਂ ਹੈ। ਇਸ ਲਈ ਇਹ ਮਤਾ ਬੇਲੋੜਾ ਹੈ। ਧੰਨਵਾਦ।

ਬ.ਕ./ਸ਼.ਜ./20.6.22/12.25

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ)** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਹੈ ਕਿ ਤੁਸੀਂ ਮੈਨੂੰ ਪੰਜਾਬ ਯੂਨੀਵਰਸਿਟੀ ਬਾਰੇ ਜੋ ਮਤਾ ਸਰਕਾਰ ਨੇ ਲਿਆਂਦਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਿੰਪਲ

ਗੱਲ ਇਹ ਹੈ ਕਿ ਲਾਹੋਲ ਸਪਿਤੀ ਤੋਂ ਲੈ ਕੇ ਖੈਬਰ ਦੱਰੇ ਤੱਕ ਪੰਜਾਬ ਹੁੰਦਾ ਸੀ, ਜਿਸ ਪੰਜਾਬ ਦੀ ਆਪਾਂ ਗੱਲ ਕਰਦੇ ਹਾਂ। ਇਸ ਨੂੰ ਹੌਲੀ ਹੌਲੀ ਛੋਟਾ ਕੀਤਾ ਜਾ ਰਿਹਾ ਹੈ, ਇਸ ਵਿੱਚ ਆਪਣਾ ਵੀ ਰੋਲ ਹੈ ਅਤੇ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। ਇਹ 1966 ਵਿੱਚ ਵੀ ਹੋਇਆ ਹੈ ਅਤੇ ਹੁਣ ਵੀ ਹੌਲੀ ਹੌਲੀ ਹੋ ਰਿਹਾ ਹੈ। ਪਿਛਲੇ ਸਮੇਂ ਦੀ ਸਰਕਾਰ ਨੇ ਯੂ.ਟੀ. ਦੇ ਇੰਪਲਾਈਜ਼ ਤੇ ਸੈਂਟਰ ਦੇ ਰੂਲਜ਼ ਦੀ ਇੰਪਲੀਮੈਂਟੇਸ਼ਨ ਕਰ ਦਿੱਤੀ ਹੈ। ਹੁਣ ਇਨ੍ਹਾਂ ਦਾ ਧਿਆਨ ਪੰਜਾਬ ਯੂਨੀਵਰਸਿਟੀ ਵੱਲ ਹੈ। Deeper thought process ਇਹ ਹੈ ਅਤੇ ਮੈਨੂੰ ਜਿੰਨੀ ਕੁ ਗੱਲ ਸਮਝ ਆਉਂਦੀ ਹੈ, ਉਹ ਇਹ ਹੈ ਕਿ ਪੰਜਾਬ ਯੂਨੀਵਰਸਿਟੀ ਨੂੰ ਇਕੱਲਾ ਪੰਜਾਬ ਤੋਂ ਡਿਸ ਐਫੀਲੀਏਟ ਨਹੀਂ ਕਰਨਾ, ਇਸ ਨੂੰ ਚੰਡੀਗੜ੍ਹ ਦਾ ਹਿੱਸਾ ਬਣਾ ਕੇ ਹੌਲੀ ਹੌਲੀ ਸਾਡੇ ਤੋਂ ਚੰਡੀਗੜ੍ਹ ਦੂਰ ਕਰਨਾ ਹੈ ਅਤੇ ਇਹੀ ਬੇਸਿਕ ਗੱਲ ਹੈ। ਇਸ ਵਿੱਚ ਪਹਿਲੀਆਂ ਸਰਕਾਰਾਂ ਨੇ ਵੀ ਕਿਤੇ ਨਾ ਕਿਤੇ ਰੋਲ ਪਲੇਅ ਕੀਤਾ ਹੈ।

ਮੈਂ ਸਾਡੇ ਨੌਜਵਾਨ ਮਨਿਸਟਰ ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਦਾ ਧੰਨਵਾਦ ਵੀ ਕਰਦਾ ਹਾਂ ਅਤੇ ਮੁਬਾਰਕਵਾਦ ਵੀ ਦਿੰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਇਸ ਨਾਲ ਪਾਣੀ ਦੀ ਵੀ ਗੱਲ ਹੋਈ ਹੈ, ਪੰਜਾਬੀ ਬੋਲਦੇ ਇਲਾਕਿਆਂ ਦੀ ਵੀ ਗੱਲ ਹੋਈ ਹੈ। ਅਸਲ ਗੱਲ ਇਹ ਹੈ ਕਿ ਕਲ੍ਹ ਵੀ ਦਿੱਲੀ ਵਾਲੀ ਮਾਨਸਿਕਤਾ ਦੁਹਰਾਈ ਗਈ ਸੀ। ਤੁਹਾਡੀ ਦਿੱਲੀ ਦੀ ਸਰਕਾਰ ਨੇ ਸੁਪਰੀਮ ਕੋਰਟ ਵਿੱਚ ਪਾਣੀਆਂ ਉੱਤੇ ਡਿਫਰੈਂਟ ਸਟੈਂਡ ਲਿਆ ਹੋਇਆ ਹੈ। ਮੈਂ ਇਸ ਨੂੰ ਕ੍ਰਿਟੀਸਾਈਜ਼ ਨਹੀਂ ਕਰ ਰਿਹਾ ਪਰ ਆਪਾਂ ਇਸ ਗੱਲ ਵਾਸਤੇ ਸਾਰੇ ਜਣੇ ਸੁਹਿਰਦ ਹੋਈਏ ਕਿ ਸਾਡੀਆਂ ਪੰਜਾਬ ਦੀਆਂ ਕਿਹੜੀਆਂ ਸਮੱਸਿਆਵਾਂ ਹਨ ਕਿਉਂਕਿ ਆਪਾਂ ਸਾਰੇ ਜਣੇ, ਸਾਰੀਆਂ ਪਾਰਟੀਆਂ ਕਿਤੇ ਨਾ ਕਿਤੇ ਐਫੀਲੀਏਟ ਹਨ। ਇਸ ਵਿੱਚ ਆਪਾਂ ਪੰਜਾਬ ਦਾ ਸਟੈਂਡ ਬੜਾ ਕਲੀਅਰ ਰੱਖੀਏ ਕਿ ਪੰਜਾਬ ਨੂੰ ਇਹ ਚੀਜ਼ਾਂ ਚਾਹੀਦੀਆਂ ਹਨ ਤਾਂ ਕਿ ਅਸੀਂ ਆਉਣ ਵਾਲੇ ਸਮੇਂ ਵਿੱਚ ਜਿੰਨਾ ਕੁ ਪੰਜਾਬ ਹੈ, ਉਸ ਨੂੰ ਸੰਭਾਲ ਕੇ ਰੱਖੀਏ। ਫਾਈਨਾਂਸ ਮਨਿਸਟਰ ਸਾਹਿਬ ਕਲੈਰੀਫਿਕੇਸ਼ਨ ਦੇ ਸਕਦੇ ਹਨ ਕਿ ਇਸ ਵਾਰ ਦੇ ਬਜਟ ਵਿੱਚ ਪੰਜਾਬ ਯੂਨੀਵਰਸਿਟੀ ਵਾਸਤੇ ਕੋਈ ਬਜਟ ਪ੍ਰੋਵੀਜ਼ਨ ਰੱਖੀ ਹੈ। ਮੈਂ ਬਜਟ ਪੜ੍ਹਿਆ ਹੈ ਅਤੇ ਮੇਰਾ ਖਿਆਲ ਹੈ ਕਿ ਮੈਂ ਤਾਂ ਕਿਤੇ ਨਹੀਂ ਦੇਖੀ। ਇਹ ਠੀਕ ਹੈ ਕਿ ਪ੍ਰੋਫੈਸਰਜ਼ ਦਾ ਇਸ਼ੂ ਹੈ, ਫੈਕਲਟੀ ਦਾ ਇਸ਼ੂ ਹੈ ਕਿ ਸਾਡੀ ਪੇਅ ਜਾਂ ਹੋਰ ਭੱਤੇ ਸੈਂਟਰ ਸਕੇਲਜ਼ ਮੁਤਾਬਿਕ ਮਿਲਣੇ ਚਾਹੀਦੇ ਹਨ ਜਾਂ ਉਨ੍ਹਾਂ ਦੀ ਏਜ਼ ਲਿਮਟ ਵੱਧ ਹੋਣੀ ਚਾਹੀਦੀ ਹੈ। ਉਨ੍ਹਾਂ ਦੇ ਆਪਣੇ ਗ੍ਰੀਵੈਂਸਿਜ਼ ਹਨ ਲੇਕਿਨ ਯੂਨੀਵਰਸਿਟੀ ਨਾਲ ਸਾਡੇ ਪੰਜਾਬ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਮੈਨੂੰ ਲਗਦਾ ਹੈ ਕਿ 145 ਕਰੋੜ ਰੁਪਏ ਦੇ ਕਰੀਬ ਸਰਕਾਰ ਆਪਣੇ ਕਾਲਜਾਂ ਤੇ ਕੰਟਰੀਬਿਊਟ ਕਰਦੀ ਹੈ ਅਤੇ ਜੇਕਰ ਇਸ ਵਾਸਤੇ ਸਾਨੂੰ ਥੋੜ੍ਹਾ-ਬਹੁਤ ਹੋਰ ਪਾਉਣਾ ਪਵੇ ਤਾਂ ਅਜਿਹਾ ਕਰ ਲੈਣਾ ਚਾਹੀਦਾ ਹੈ ਕਿਉਂਕਿ garb ਵਿੱਚ ਲਿਆ ਕੇ ਕੋਈ ਨਾ ਕੋਈ ਇਸ਼ੂ ਖੜ੍ਹਾ ਕਰਨਾ ਹੈ, ਜੋ ਕਿ ਆਪਣੇ ਨਾਲ ਪਹਿਲਾਂ ਵੀ ਹੁੰਦਾ ਰਿਹਾ ਹੈ। ਸੈਂਟਰ ਦੇ ਰੂਲਜ਼ ਇੰਪਲਾਈਜ਼ ਤੇ ਲਾਗੂ ਕਰ ਦਿੱਤੇ ਗਏ ਹਨ।

ਸਾਡੀਆਂ ਸਰਕਾਰਾਂ ਨੇ ਧਿਆਨ ਨਹੀਂ ਦਿੱਤਾ, ਅਸੀਂ 60:40 ਦੀ ਰੇਸ਼ੋ ਮੇਨਟੇਨ ਨਹੀਂ ਕਰ ਸਕੇ, ਡੈਪੂਟੇਸ਼ਨ ਤੇ ਜਿਹੜੇ ਅਫਸਰ ਭੇਜਣੇ ਸਨ, ਉਹ ਨਹੀਂ ਭੇਜੇ। ਜਿਸ ਕਾਰਨ ਉਨ੍ਹਾਂ ਨੇ ਆਪਣਾ ਕਾਡਰ ਖੜ੍ਹਾ ਕਰ ਲਿਆ ਅਤੇ ਹੌਲੀ ਹੌਲੀ ਪੰਜਾਬ ਨੂੰ ਇਸ ਤੋਂ ਵਾਂਝਾ ਕਰਨ ਲੱਗੇ ਹੋਏ ਹਨ।

Not only University but ਸਾਡੀਆਂ ਭਾਵਨਾਵਾਂ ਕਿ ਪੰਜਾਬ ਨੂੰ ਹੌਲੀ ਹੌਲੀ ਛੋਟਾ ਕਰ ਦਿਓ, ਇਨ੍ਹਾਂ ਨੂੰ cut size ਕਰਦੇ ਰਹੋ, ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੂੰ ਪੰਜਾਬ ਤੋਂ ਕਿਸ ਚੀਜ਼ ਦਾ ਡਰ ਹੈ? ਅਸੀਂ ਹਰ ਚੀਜ਼ ਵਿੱਚ ਕੰਟਰੀਬਿਊਟ ਕੀਤਾ ਹੈ। ਪੰਜਾਬੀਆਂ ਨੇ 80% ਸ਼ਹਾਦਤਾਂ ਦਿੱਤੀਆਂ ਹਨ। ਸੋ, ਇਨ੍ਹਾਂ ਨੂੰ ਆਪਣੀ ਮਾਨਸਿਕਤਾ ਹੌਲੀ ਹੌਲੀ ਬਦਲਣ ਦੀ ਜ਼ਰੂਰਤ ਹੈ। ਮੈਨੂੰ ਇਹ ਵੀ ਸਮਝ ਨਹੀਂ ਆਉਂਦੀ ਕਿ ਪੰਜਾਬ ਨੂੰ ਸਾਈਜ਼ ਵਿੱਚ ਛੋਟਾ ਕਰਨਾ, ਕਿਹੜੀ ਮਾਨਸਿਕਤਾ ਦਰਸਾਉਂਦਾ ਹੈ? ਆਪਾਂ ਸਾਰਿਆਂ ਨੂੰ across the party line ਪੰਜਾਬ, ਪੰਜਾਬੀਅਤ ਅਤੇ ਇਸ ਯੂਨੀਵਰਸਿਟੀ ਲਈ ਕੰਮ ਕਰਨਾ ਚਾਹੀਦਾ ਹੈ। ਮੈਂ ਪਹਿਲਾਂ ਵੀ ਇਹ ਗੱਲ ਕੀਤੀ ਹੈ ਕਿ ਸਾਨੂੰ ਹਿਉਮਨ ਰਿਸੋਰਸਿਜ਼ ਚੰਗਾ ਬਣਾਉਣਾ ਚਾਹੀਦਾ ਹੈ। ਇਸ ਯੂਨੀਵਰਸਿਟੀ ਵਿੱਚ ਫਾਰੇਨ ਲੈਂਗੁਏਜ਼ ਜਿਵੇਂ ਫਰੈਂਚ ਆਦਿ ਵੀ ਪੜ੍ਹਾਈ ਜਾਂਦੀ ਹੈ ਅਤੇ ਹੋਰ ਵੀ ਲੈਗੁਏਂਜ਼ਿਜ਼ ਦੀ ਪੜ੍ਹਾਈ ਕਰਵਾਈ ਜਾਂਦੀ ਹੈ। ਸੋ, ਇਸ ਵਾਸਤੇ ਆਪਾਂ ਤਕੜੇ ਹੋ ਕੇ ਕੰਮ ਕਰੀਏ। ਮੈਂ ਆਸ ਕਰਦਾ ਹਾਂ ਕਿ ਇਹ ਸਿਰਫ ਮਤਾ ਹੀ ਨਾ ਰਹਿ ਜਾਵੇ, ਇਸ ਨੂੰ ਪ੍ਰਾਪਰਲੀ ਟੇਕ ਅੱਪ ਕਰਕੇ ਜਿੱਥੇ ਜਿੱਥੇ ਵੀ ਜਾਣਾ ਪਵੇ ਅਸੀਂ ਤੁਹਾਡੇ ਮੋਢੇ ਨਾਲ ਮੋਢਾ ਲਗਾ ਕੇ ਚੱਲਣ ਨੂੰ ਤਿਆਰ ਹਾਂ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ।

30.6.2022 ਕਕ, ਹਸਟ 12.30

**ਮਾਨਯੋਗ ਸਪੀਕਰ:** ਹਾਂ ਜੀ, ਮੰਤਰੀ ਜੀ, ਕੀ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ?

**ਉਚੇਰੀ ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀ ਮਤੇ ਵਾਲੀ ਗੱਲ ਤਾਂ ਚੱਲੋ ਠੀਕ ਹੈ ਪਰ ਇਨ੍ਹਾਂ ਦੁਆਰਾ ਇੱਥੇ ਰੋਜ਼ ਦਿੱਲੀ-ਦਿੱਲੀ ਦਾ ਜ਼ਿਕਰ ਹੁੰਦਾ ਹੈ। ਸਪੀਕਰ ਸਾਹਿਬ, ਜਾਂ ਤਾਂ ਇਨ੍ਹਾਂ ਨੂੰ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਹਿ ਦੇਵੋ ਕਿ ਇਹ ਆਪਣੀ ਰਿਜਨਲ ਪਾਰਟੀ ਬਣਾ ਲੈਣ ਤੇ ਇਹ ਕਹਿਣ ਕਿ ਮੈਂ ਦਿੱਲੀ ਵਾਲੀ ਪਾਰਟੀ ਦਾ ਮੈਂਬਰ ਨਹੀਂ ਹਾਂ। (ਥੰਪਿੰਗ) (ਵਿਘਨ) ਕੀ ਤੁਸੀਂ ਸ਼੍ਰੀ ਰਾਹੁਲ ਗਾਂਧੀ ਨੂੰ ਆਪਣੀ ਪਾਰਟੀ ਦਾ ਪ੍ਰਧਾਨ ਨਹੀਂ ਮੰਨਦੇ? ਸਰ, ਜੇ ਇਹ ਗੱਲ ਨਿਕਲੇਗੀ ਤਾਂ ਬੜੀ ਦੂਰ ਤੱਕ ਜਾਵੇਗੀ। ਜੋ ਐਸ.ਵਾਈ.ਐਲ. ਨਹਿਰ ਦੇ ਪੰਗੇ ਪਏ ਹੋਏ ਹਨ, ਉਹ ਇਨ੍ਹਾਂ ਦੀ ਪਾਰਟੀ ਨੇ ਪਾਏ ਹੋਏ ਹਨ। (ਥੰਪਿੰਗ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲਣ ਲੱਗ ਪਏ।)

ਤੁਸੀਂ ਇਹ ਦੱਸ ਦਿਉ ਕਿ ਤੁਹਾਡੀ ਹਰਿਆਣੇ ਵਾਲੀ ਪਾਰਟੀ ਦਾ ਇਸ ਸਬੰਧੀ ਕੀ ਸਟੈਂਡ ਹੈ? ਦਿੱਲੀ ਵਿਖੇ ਤੁਹਾਡੀ ਪਾਰਟੀ ਦੇ ਸ਼੍ਰੀਮਤੀ ਸ਼ੀਲਾ ਦੀਕਸ਼ਤ ਮੁੱਖ ਮੰਤਰੀ ਸੀ, ਉਨ੍ਹਾਂ ਦਾ ਇਸ ਬਾਰੇ ਕੀ ਸਟੈਂਡ ਸੀ? ਸਪੀਕਰ ਸਾਹਿਬ, ਜਾਂ ਤਾਂ ਇਹ ਹੋਵੇ ਕਿ ਇਨ੍ਹਾਂ ਦੀ ਇੱਥੇ ਰਿਜ਼ਨਲ ਪਾਰਟੀ ਹੀ ਹੋਵੇ। ਜੇ ਇਹ (ਸ਼੍ਰੋਮਣੀ ਅਕਾਲੀ ਦਲ ਬੈਂਚਿਜ ਵੱਲ ਇਸ਼ਾਰਾ ਕਰਦੇ ਹੋਏ) ਗੱਲ ਕਰਨ, ਤਾਂ ਫੇਰ ਵੀ ਚੰਗੇ ਲਗਦੇ ਹਨ। ਹਾਲਾਂਕਿ ਘੱਟ ਇਹ ਵੀ ਨਹੀਂ ਹਨ, ਇਹ ਵੀ ਸ਼੍ਰੀ ਚੌਟਾਲਾ ਨਾਲ ਮਿਲ ਕੇ ਉਹੀ ਕੁਝ ਕਰਦੇ ਰਹੇ ਹਨ। ਪਰ ਇਹ ਅਜਿਹੀ ਗੱਲ ਕਰ ਲੈਣ, ਕਿਉਂਕਿ ਫੇਰ ਵੀ ਇਨ੍ਹਾਂ ਦੀ ਰਿਜ਼ਨਲ ਪਾਰਟੀ ਤਾਂ ਹੈ। ਪਰ ਤੁਸੀਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ) ਜਿਹੜੇ ਦਿੱਲੀਉਂ ਟਿਕਟਾਂ ਲੈ ਕੇ ਆਉਂਦੇ ਹੋ, ਤੁਹਾਡੀ ਪਾਰਟੀ ਉਥੋਂ ਚਲਦੀ ਰਹੀ ਹੈ, ਸਾਰਾ ਕੁਝ ਉਥੋਂ ਹੀ ਕਰਦੇ ਹੋ। (ਥੰਪਿੰਗ) ਫਿਰ ਤੁਸੀਂ ਕਿਉਂ ਰੋਜ਼ ਦਿੱਲੀ-ਦਿੱਲੀ ਕਹਿੰਦੇ ਰਹਿੰਦੇ ਹੋ? (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਟਰੇਜ਼ਰੀ ਬੈਂਚਿਜ ਤੋਂ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਕਰਨ ਲੱਗ ਪਏ।)

**ਮਾਨਯੋਗ ਸਪੀਕਰ:** ਬੈਠੋ ਜੀ, ਬੈਠੋ। ਆਪਾਂ ਬਹਿਸ ਨੂੰ ਅੱਗੇ ਤੋਰੀਏ। (ਵਿਘਨ) ਮੈਂ ਕਿਹਾ ਹੈ ਕਿ ਖਹਿਰਾ ਸਾਹਿਬ ਜਵਾਬ ਦੇ ਦੇਣਗੇ। ਅੱਗੇ ਹੁਣ ਖਹਿਰਾ ਸਾਹਿਬ ਦੀ ਵਾਰੀ ਹੈ, ਉਨ੍ਹਾਂ ਨੇ ਇਸ ਸਬੰਧੀ ਵਿੱਚੇ ਹੀ ਮੈਨਸ਼ਨ ਕਰ ਦੇਣਾ ਹੈ। (ਵਿਘਨ,ਸ਼ੋਰ) ਹਾਂ ਜੀ, ਸਰਦਾਰ ਪਰਗਟ ਸਿੰਘ ਜੀ।

**ਸਰਦਾਰ ਪਰਗਟ ਸਿੰਘ ਪੋਆਰ:** ਦੇਖੋ, ਮੀਤ ਹੇਅਰ ਜੀ, ਮੈਂ ਕੋਈ ਇਹੋ ਜਿਹੀ ਭਾਵਨਾ ਨਾਲ ਗੱਲ ਨਹੀਂ ਕਰਦਾ। (ਵਿਘਨ)(ਸ਼ੋਰ) ਕੋਹਲੀ ਸਾਹਿਬ, ਆਪਾਂ ਗੱਲ ਕਰ ਲਈਏ, ਤੁਸੀਂ ਸਾਡੀ ਗੱਲ ਦਾ ਜਵਾਬ ਦੇ ਦਿਉ, ਜੇ ਮੈਂ ਗੱਲ ਕੀਤੀ ਹੈ। ਦੇਖੋ, ਇਥੇ ਡਿਸਕਸ਼ਨ ਦੀ ਗੱਲ ਹੈ। ਮੇਰੀ ਤਾਂ ਕੈਪਟਨ ਅਮਰਿੰਦਰ ਸਿੰਘ ਨਾਲ ਵੀ ਨਹੀਂ ਬਣੀ। ਇਸ ਕਰਕੇ ਨਹੀਂ ਬਣੀ,(ਵਿਘਨ) ਤੁਸੀਂ ਮੇਰੀ ਗੱਲ ਸੁਣੋ ਕਿਉਂਕਿ ਮੈਂ ਉਸ ਸਪਿਰਿਟ ਦੇ ਵਿੱਚ ਗੱਲ ਨਹੀਂ ਕਰਦਾ, ਇਹ ਤੁਹਾਨੂੰ ਵੀ ਪਤਾ ਹੈ ਅਤੇ ਮੈਨੂੰ ਵੀ ਪਤਾ ਹੈ। ਮੈਂ ਕੱਲ੍ਹ ਵੀ ਇਹ ਗੱਲ ਕਹੀ ਹੈ ਕਿ ਇੱਥੇ ਕਾਂਗਰਸ ਵਿੱਚ ਵੀ ਕਮਜ਼ੋਰੀਆਂ ਦਿਖਾਈਆਂ ਗਈਆਂ ਪਰ ਆਪਾਂ ਅੱਜ ਤਾਂ ਖੜ੍ਹ ਸਕਦੇ ਹਾਂ, ਮੈਂ ਤਾਂ ਇਹ ਗੱਲ ਕਹਿੰਦਾ ਹਾਂ ਕਿ ਆਪਾਂ ਉਸ ਮਾਨਸਿਕਤਾ ਤੋਂ ਉਭਰ ਆਈਏ। ਹੋਰ ਗੱਲ ਕੁਝ ਨਹੀਂ ਹੈ। ਮੇਰਾ ਇਨ੍ਹਾਂ ਨੂੰ ਕੋਸਣ ਦਾ ਨਹੀਂ ਅਤੇ ਨਾ ਹੀ ਕਿਸੇ 'ਤੇ ਸਕੋਰ ਕਰਨ ਦਾ ਮਕਸਦ ਨਹੀਂ ਹੈ। ਕਿਉਂਕਿ ਇਨ੍ਹਾਂ ਦੇ ਹੀ ਹਰਿਆਣਾ

ਸਟੇਟ ਤੋਂ ਰਾਜ ਸਭਾ ਦੇ ਮੈਂਬਰ ਪਾਰਲੀਮੈਂਟ ਸ਼੍ਰੀ ਗੁਪਤਾ ਜੀ ਹਨ, ਉਨ੍ਹਾਂ ਨੇ ਹੀ ਮੁੱਸੇਵਾਲੇ ਦੇ ਗਾਣੇ ’ਤੇ ਇਹ ਕਿਹਾ ਹੈ ਕਿ ਅਸੀਂ ਤਾਂ ਪਾਣੀ ਲੈ ਕੇ ਜਾਣਾ ਹੈ। ਮੈਂ ਤਾਂ ਸੁਪਰੀਮ ਕੋਰਟ ਦਾ ਜਿਹੜਾ ਇਨ੍ਹਾਂ ਦਾ ਇੱਕ ਐਫੀਡੈਵਿਟ ਦਿੱਤਾ ਹੋਇਆ ਹੈ....(ਵਿਘਨ,ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਟਰੇਜ਼ਰੀ ਬੈਂਚਿਜ਼ ਤੋਂ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਲਗਾਤਾਰ ਬਹਿਸ ਰਹੇ ਸਨ।)

**ਮਾਨਯੋਗ ਸਪੀਕਰ:** ਬੈਠੋ ਜੀ, ਬੈਠੋ। ਠੀਕ ਹੈ ਜੀ। ਆਪਾਂ ਬਹਿਸ ਨੂੰ ਹੁਣ ਅੱਗੇ ਤੋਰੀਏ। ਪ੍ਰਾਸ਼ਰ ਜੀ, ਬੈਠੋ। ਦੇਖੋ, ਇੱਥੇ ਕੋਈ ਕਮੀ ਰਹਿ ਸਕਦੀ ਹੈ ਪਰ ਪੰਜਾਬ ਤਾਂ ਸਿੰਘੂ ਬਾਰਡਰ ’ਤੇ ਜਾ ਕੇ ਜਿੱਤ ਦੇ ਝੰਡੇ ਗੱਡ ਕੇ ਆਇਆ ਹੈ, ਇਸ ਕਰਕੇ ਫਿਕਰ ਕਰਨ ਦੀ ਕੋਈ ਗੱਲ ਨਹੀਂ । ਤੁਸੀਂ ਸਾਰੇ ਕਾਇਮ ਰਹੋ। (ਥੰਪਿੰਗ) ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਸ਼ੁਕਰੀਆ। ਜੋ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਇਹ ਮਤਾ ਲਿਆਂਦਾ ਹੈ, ਮੈਂ ਇਨ੍ਹਾਂ ਦਾ ਵੀ ਰਿਣੀ ਹਾਂ ਅਤੇ ਸਾਰੇ ਹਾਊਸ ਦਾ ਵੀ ਰਿਣੀ ਹੈ। ਜਿਹੜੀਆਂ ਗੱਲਾਂ ਇਨ੍ਹਾਂ ਨੇ ਕਹੀਆਂ ਹਨ, ਇਸ ਵਿੱਚ ਜਿਹੜੇ Statement of Objects ਹਨ, ਜਾਂ ਜਿਹੜੀ ਇਸ ਦੀ ਜਿਸਟ ਹੈ, ਜਿਹੜੀਆਂ ਉਹ ਗੱਲਾਂ ਹਨ, ਮੈਂ ਉਨ੍ਹਾਂ ਸਾਰੀਆਂ ਨਾਲ ਸਹਿਮਤੀ ਪ੍ਰਗਟਾਉਂਦਾ ਹਾਂ ਜੀ। ਸਪੀਕਰ ਸਾਹਿਬ, ਜਿਹੜੀ ਇਸ ਵਿੱਚ ਜੇ ਆਪਾਂ ਪਹਿਲੀਆਂ ਦੋ ਲਾਈਨਾਂ ਪੜ੍ਹੀਏ, ਸਪੀਕਰ ਸਾਹਿਬ, ਜੇ ਤੁਹਾਡੀ ਆਗਿਆ ਹੋਵੇ ਤਾਂ ਕੀ ਮੈਂ ਇਹ ਅੰਗਰੇਜ਼ੀ ਵਿੱਚ ਪੜ੍ਹ ਦਿਆਂ ਜੀ? ਕਿਉਂਕਿ ਮੇਰੇ ਕੋਲ ਅੰਗਰੇਜ਼ੀ ਵਾਲਾ ਡਾਕੂਮੈਂਟ ਹੀ ਹੈ। (ਵਿਘਨ,ਸ਼ੋਰ)

**ਮਾਨਯੋਗ ਸਪੀਕਰ:** ਪੜ੍ਹ ਦਿਉ ਜੀ।

**(ਟਰੇਜ਼ਰੀ ਬੈਂਚਿਜ਼ ਤੋਂ ਆਵਾਜ਼ਾਂ :** ਇੱਥੇ ਪੰਜਾਬੀ ਭਾਸ਼ਾ ਵਿੱਚ ਬੋਲਿਆ ਜਾਵੇ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਕੀ ਪੰਜਾਬ ਯੂਨੀਵਰਸਿਟੀ ਬੰਦ ਕਰਨੀ ਹੈ ਜਾਂ ਚਲਾਉਣੀ ਹੈ। (ਵਿਘਨ, ਸ਼ੋਰ) ਉਥੇ ਫੌਰਨ ਲੈਂਗੁਏਜਿਜ਼ ਵੀ ਹਨ।

**ਮਾਨਯੋਗ ਸਪੀਕਰ:** ਇੱਕ ਮਿੰਟ ਖਹਿਰਾ ਸਾਹਿਬ। ਦੇਖੋ ਜੀ, ਰੂਲਜ਼ ਇਹ ਕਹਿੰਦੇ ਹਨ ਕਿ ਅੰਗਰੇਜ਼ੀ ਵੀ ਵਰਤੀ ਜਾ ਸਕਦੀ ਹੈ ਪਰ ਚੰਗਾ ਇਹੀ ਹੈ ਕਿ ਪੰਜਾਬੀ ਵਿੱਚ ਗੱਲ ਹੋਵੇ । ਜੇ ਉਹ ਅੰਗਰੇਜ਼ੀ ਭਾਸ਼ਾ ਵਰਤਣੀ ਚਾਹੁੰਦੇ ਹਨ ਤਾਂ ਵਰਤ ਸਕਦੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੇ ਕੋਲ ਪੰਜਾਬੀ ਵਿੱਚ ਮਤਾ ਨਹੀਂ ਹੈ, ਮੈਂ ਦੇ ਦਿਉ, ਮੈਂ ਪੰਜਾਬੀ ਵਿੱਚ ਪੜ੍ਹ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ:** ਤੁਸੀਂ ਵਰਤ ਸਕਦੇ ਹੋ।

**Sardar Sukhpal Singh Khaira:** "This House is concerned about the attempt being made by some vested interests to push the matter for change of status of Panjab University into a Central University on one pretext or the other."

ਸਪੀਕਰ ਸਾਹਿਬ ਇਸ ਦੇ ਵਿੱਚ ਥੋੜ੍ਹਾ ਜਿਹਾ ਅਮੈਂਡਮੈਂਟ ਕਰਕੇ ਇਹ ਕਲੀਅਰ ਕਰੋ, ਇਸ ਵਿੱਚ vested interests ਸੀ। ਸਪੀਕਰ ਸਾਹਿਬ, ਇਸ ਵਿੱਚ ਸਿੱਧਾ ਸਿੱਧਾ ਕੇਂਦਰ ਦੀ ਸਰਕਾਰ ਇਸ ਯੂਨੀਵਰਸਿਟੀ ਨੂੰ ਹਥਿਆਉਣਾ ਚਾਹੁੰਦੀ ਹੈ। ਕਿਉਂਕਿ ਜਿਹੜੇ ਇੱਥੇ ਬੀ.ਜੇ.ਪੀ. ਦੇ ਮੈਂਬਰ ਬੋਲੇ ਸੀ, ਉਨ੍ਹਾਂ ਦੀਆਂ ਗੱਲਾਂ ਵਿੱਚੋਂ ਬੂਅ ਆ ਗਈ ਸੀ (ਵਿਘਨ)

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਹੋਏ।)

**ਮਾਨਯੋਗ ਸਪੀਕਰ:** ਸ਼ਰਮਾ ਜੀ ਤੁਸੀਂ ਬਾਅਦ ਵਿੱਚ ਜਵਾਬ ਦੇ ਦੇਣਾ। ਇਨ੍ਹਾਂ ਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਉ, ਤੁਹਾਡਾ ਜਵਾਬ ਲੈ ਲਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਜੇ ਤੁਸੀਂ ਇਨ੍ਹਾਂ ਦੀ ਗੱਲ ਅੱਛੀ ਤਰ੍ਹਾਂ ਬਾਰੀਕੀ ਨਾਲ ਸੁਣ ਰਹੇ ਸੀ ਤਾਂ ਇਨ੍ਹਾਂ ਦੀਆਂ ਗੱਲਾਂ ਤੋਂ ਪਤਾ ਲੱਗ ਜਾਂਦਾ ਹੈ ਕਿ ਇਹ ਚਾਹੁੰਦੇ ਹਨ ਲੇਕਿਨ ਇਹ ਅਸਿੱਧੇ ਤੌਰ ਤੇ ਚਾਹੁੰਦੇ ਹਨ, ਇਹ ਜ਼ਾਹਿਰਾ ਤੌਰ ਕਹਿ ਕੇ ਨਹੀਂ ਚਾਹੁੰਦੇ, ਉਦਾਂ ਤਰੀਕੇ ਤਰੀਕੇ ਨਾਲ ਜਿਸ ਤਰ੍ਹਾਂ ਸਾਡੇ ਚੰਡੀਗੜ੍ਹ ਦੇ ਇੰਪਲਾਈਜ਼ ਨੂੰ ਇਨ੍ਹਾਂ ਨੇ ਸਾਰਾ ਬੀ.ਜੇ.ਪੀ. ਨੇ ਆਪਣੇ ਅਧੀਨ ਕਰ ਲਿਆ ਹੈ। ਜਦੋਂ ਕਿ ਚੰਡੀਗੜ੍ਹ ਸਾਡਾ ਹੈ, ਇੱਥੋਂ ਸਰਦਾਰ ਪਰਗਟ ਸਿੰਘ ਪੋਵਾਰ ਜੀ ਨੇ ਵੀ ਕਿਹਾ ਹੈ, ਉਧਰੋਂ ਟਰੇਜ਼ਰੀ ਬੈਂਚਿਜ ਤੋਂ ਵੀ ਕਿਹਾ ਗਿਆ ਹੈ ਅਤੇ ਸਰਦਾਰ ਗੁਰਮੀਤ ਸਿੰਘ ਮੀਤ ਹੇਅਰ ਨੇ ਵੀ ਕਿਹਾ ਹੈ। ਪਰ ਇਹ ਚੰਡੀਗੜ੍ਹ ਇੱਕ ਦਿਨ ਸਾਡਾ ਹੋ ਕੇ ਰਹੇਗਾ, ਇਸ ਨੂੰ ਕੋਈ ਲਿਜਾ ਨਹੀਂ ਸਕਦਾ। ਕਿਉਂਕਿ ਇਹ ਸਾਡੀ ਧਰਤੀ ਤੇ ਬਣਿਆ ਹੈ।

30.06.2022/12.35/ਹਰਪ੍ਰੀਤ ਸਿੰਘ/ਹਰਜਿੰਦਰ ਸਿੰਘ ਟਿਵਾਣਾ

ਸਾਡੇ ਹੀ ਪਿੰਡ ਉਜੜੇ ਸੀ। ਖਰੜ ਤਹਿਸੀਲ ਦੇ ਪਿੰਡਾਂ ਨੂੰ ਉਜਾੜ ਕੇ ਚੰਡੀਗੜ੍ਹ ਬਣਾਇਆ ਗਿਆ ਸੀ। ਸੋ, ਪਲੀਜ਼ ਇਸ ਨੂੰ ਅਮੈਂਡ ਕਰੋ ਤਾਂ ਕਿ ਅਥਾਰਿਟੀਜ਼ ਨੂੰ ਪਤਾ ਲੱਗੇ ਤੇ ਮੀਡੀਆ ਨੂੰ ਵੀ ਪਤਾ ਲੱਗੇ ਕਿ ਕੇਂਦਰ ਸਰਦਾਰ ਵਾਲੇ ਸਿੱਧੇ ਜਾਂ ਅਸਿੱਧੇ ਤੌਰ ਤੇ ਇਸ ਯੂਨੀਵਰਸਿਟੀ ਨੂੰ ਹਥਿਆਉਣਾ ਚਾਹੁੰਦੇ ਹਨ।

ਦੂਜਾ ਸਪੀਕਰ ਸਾਹਿਬ, 1966 ਵਿਚ ਪੰਜਾਬ ਬਣਿਆ, ਉਦੋਂ ਕੇਂਦਰ ਨੇ ਸੈਕਸ਼ਨ 72, ਕਲਾਜ਼ (1) ਆਫ ਪੰਜਾਬ ਰੀ-ਆਰਗਨਾਈਜੇਸ਼ਨ ਐਕਟ, 1966 ਰਾਹੀਂ ਯੂਨੀਵਰਸਿਟੀ ਨੂੰ ਇੰਟਰ ਸਟੇਟ ਬਾਡੀ ਡਿਕਲੇਅਰ ਕਰ ਦਿੱਤਾ। ਮੰਤਰੀ ਜੀ ਨੇ ਬਹੁਤ ਵਧੀਆ ਤਰੀਕੇ ਨਾਲ ਦੱਸਿਆ ਕਿ ਇੰਟਰ ਸਟੇਟ ਬਾਡੀ ਤਾਂ ਹੁੰਦੀ ਜੇਕਰ ਹਿਮਾਚਲ ਅਤੇ ਹਰਿਆਣਾ ਆਪਣਾ ਬਣਦਾ ਹਿੱਸਾ ਲਗਾਤਾਰ ਪਾਉਂਦੇ ਰਹਿੰਦੇ ਪਰ ਦੋਹਾਂ ਸਟੇਟਾਂ ਨੇ ਆਪਣਾ ਬਣਦਾ ਹਿੱਸਾ ਹੀ ਕੱਢ ਲਿਆ। ਜਿਹੜੀ ਉਨ੍ਹਾ ਦੀ 20 ਫੀਸਦੀ ਗ੍ਰਾਂਟ ਬਣਦੀ ਸੀ, ਉਨ੍ਹਾਂ ਨੇ ਕੈਟਾਗੌਰੀਕਲੀ ਕਿਹਾ ਅਸੀਂ ਆਪਣੇ ਹਰਿਆਣੇ ਦੇ ਕੰਸਟੀਚੁਐਂਟ ਕਾਲਜਿਜ਼ ਤੇ ਖਰਚ ਕਰਾਂਗੇ, ਅਸੀਂ ਯੂਨੀਵਰਸਿਟੀ ਤੇ ਤਾਂ ਖਰਚਣਾ ਹੀ ਨਹੀਂ ਹੈ। ਸੋ, ਇਸ ਨਾਲ ਇੰਟਰ ਸਟੇਟ ਬਾਡੀ ਦਾ ਤਾਂ ਸਟੇਟਸ ਹੀ ਬਦਲ ਗਿਆ। ਇਹ ਤਾਂ ਸਿਰਫ ਸਾਡੇ ਪੰਜਾਬ ਦੀ ਯੂਨੀਵਰਸਿਟੀ ਹੈ, ਜਿਨ੍ਹਾਂ ਨੇ ਇਹ ਬਣਾਈ ਸੀ। ਸਾਡੇ ਹੀ ਬੱਚੇ ਇੱਥੇ ਪੜ੍ਹਦੇ ਹਨ, ਇਹ ਸਭ ਲਈ ਖੁੱਲੀ ਹੈ, ਦੇਸ਼ ਭਰ ਵਾਸਤੇ ਖੁੱਲ੍ਹੀ ਹੈ।ਯੂਨੀਵਰਸਿਟੀ ਨੂੰ ਜਿਹੜੇ 175 ਕਾਲਜਾਂ ਤੋਂ ਲਗਭੱਗ 100 ਕਰੋੜ ਰੁਪਿਆ ਆਮਦਨ ਹੁੰਦੀ ਹੈ, ਇਹ ਸਿਰਫ ਪੰਜਾਬ ਤੋਂ ਹੁੰਦੀ ਹੈ। ਹਿਮਾਚਲ ਜਾਂ ਹਰਿਆਣਾ ਦੇ ਕਿਸੇ ਕਾਲਜ ਤੋਂ ਇਕ ਰੁਪਏ ਦੀ ਵੀ ਆਮਦਨ ਨਹੀਂ ਹੁੰਦੀ। ਉਹ ਆਪਣਾ ਯੋਗਦਾਨ ਵੀ ਨਹੀਂ ਪਾਉਂਦੇ। ਸੋ, ਇਸ ਨਾਲ ਪੰਜਾਬ ਦੇ ਲੋਕਾਂ ਦੀ, ਪੰਜਾਬ ਦੇ ਲੋਕਾਂ ਦੇ ਪੈਸੇ ਦੀ, ਸਾਡੇ ਜ਼ਜ਼ਬਾਤ, 140 ਸਾਲ ਪੁਰਾਣੀ ਲਾਹੌਰ ਤੋਂ ਲੈ ਕੇ ਹੁਣ ਤੱਕ ਦੀ ਸਾਂਝ ਜੁੜੀ ਹੋਈ ਹੈ। ਸਰਦਾਰ ਪਰਗਟ ਸਿੰਘ ਨੇ ਸਾਡੇ ਸੂਬੇ ਤੇ ਕੇਂਦਰ ਵੱਲੋਂ ਕੀਤੇ ਪੁਰਾਣੇ ਹਮਲਿਆਂ ਨੂੰ ਪਹਿਲਾਂ ਹੀ ਗਿਣਾ ਦਿੱਤਾ ਹੈ, ਮੈਂ ਉਸ ਨੂੰ ਮੁੜ ਦੁਹਰਾਉਣਾ ਨਹੀਂ ਚਾਹੁੰਦਾ।

ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ।1976 ਤੋਂ ਸਾਡਾ ਸ਼ੇਅਰ 20 ਫੀਸਦੀ ਤੋਂ ਵੱਧ ਕੇ 40 ਫੀਸਦੀ ਹੋ ਗਿਆ ਹੈ। ਗ੍ਰਾਂਟ ਇਨ ਏਡ 20 ਕਰੋੜ ਤੋਂ ਵਧਾ ਕੇ 45 ਕਰੋੜ ਸਾਲਾਨਾ ਦਿੱਤੀ ਜਾ ਰਹੀ ਹੈ। ਹੁਣ ਕਿਹੜੇ ਅਧਾਰ ਤੇ ਕੇਂਦਰ ਇਸ ਤੇ ਆਪਣਾ ਹੱਕ ਜਤਾ ਰਹੀ ਹੈ। ਇਸ ਦਾ ਖਦਸ਼ਾ ਪੈਦਾ ਹੋਣ ਦੇ ਤਿੰਨ ਚਾਰ ਕਾਰਨ ਹਨ। ਸਪੀਕਰ ਸਾਹਿਬ ਪੰਜਾਬ ਦੀ ਅਟਾਨਮੀ ਤੇ, ਪੰਜਾਬ ਦੇ ਮੁਢਲੇ ਹਕੂਕਾਂ ਤੇ, ਸਾਡੇ ਸੰਘੀ ਢਾਂਚੇ ਤੇ ਕੇਂਦਰ ਸਰਕਾਰ ਨੇ ਤਾਜ਼ਾ ਹਮਲੇ ਕੀਤੇ ਹਨ। ਪੁਰਾਣੇ ਤਾਂ ਆਪਾਂ ਛੱਡ ਦਈਏ, ਉਹ ਤਾਂ ਨਾ ਪੂਰਿਆ ਜਾਣਾ ਵਾਲਾ ਘਾਟਾ ਪਿਆ ਹੈ, ਚਾਹੇ ਪੰਜਾਬੀ ਬੋਲਦੇ ਇਲਾਕਿਆਂ ਦਾ, ਪਾਣੀਆਂ ਦਾ, ਰਾਜਧਾਨੀ ਦਾ। ਲੇਕਿਨ ਤਾਜ਼ਾ ਹਮਲਾ ਇਹ ਹੋਇਆ ਕਿ ਬੀ.ਬੀ.ਐਮ.ਬੀ. ਚੋਂ ਸਾਡੀ ਨੁਮਾਇੰਦਗੀ ਖਤਮ ਕਰ ਦਿੱਤੀ ਗਈ ਹੈ, ਜੋ ਕੱਲ੍ਹ ਅਮਨ

ਅਰੋੜਾ ਜੀ ਨੇ ਕਿਹਾ ਸੀ ਕਿ ਉਹ ਸਰਦਰ ਪ੍ਰਤਾਪ ਸਿੰਘ ਕੈਰੋਂ ਨੇ ਬਣਾਇਆ ਸੀ, ਉਹ ਸਾਡਾ ਹੈ ਪਰ ਉਸ ਵਿਚ ਅਸੀਂ ਹੈ ਹੀ ਨਹੀਂ। ਉਹ ਪਾਣੀ ਦੀ ਸ਼ੇਅਰਿੰਗ ਜਿਧਰ ਮਰਜ਼ੀ ਭੇਜ ਦੇਣ, ਸਾਡਾ ਨੁਮਾਇੰਦਾ ਹੀ ਕੱਢ ਦਿੱਤਾ ਗਿਆ। ਇਹ ਤਾਜ਼ਾ ਹਮਲਾ ਹੋਇਆ ਹੈ। ਇੱਥੇ ਬੀ.ਜੇ.ਪੀ. ਦੇ ਸਤਿਕਾਰਯੋਗ ਮੈਂਬਰ ਸਾਹਿਬ ਬੈਠੇ ਹਨ, ਇਹ ਵੀ ਐਡਮਿਟ ਕਰਨਗੇ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਨੂੰ ਲਗਦਾ ਹੈ ਕਿ ਖਹਿਰਾ ਸਾਹਿਬ ਨੂੰ ਜਾਣਕਾਰੀ ਦੀ ਕਮੀ ਹੈ। ਜਿਹੜਾ ਬੀ.ਬੀ.ਐਮ.ਬੀ. ਵਿਚ ਸਾਡਾ ਮੈਂਬਰ ਨਹੀਂ ਜਾ ਸਕਿਆ, ਉਸ ਵਿਚ ਖਹਿਰਾ ਸਾਹਿਬ ਤੁਹਾਡੀ ਹੀ ਗਲਤੀ ਸੀ, ਤੁਹਾਡੀ ਸਰਕਾਰ ਦੀ ਗਲਤੀ ਸੀ ਲੇਕਿਨ ਹੁਣ ਉਸ ਵਿਚ ਪੰਜਾਬ ਦਾ ਮੈਂਬਰ ਆ ਰਿਹਾ ਹੈ, ਸਾਰੀ ਗਲਬਾਤ ਹੋ ਗਈ ਹੈ, ਮੈਨੂੰ ਲਗਦਾ ਹੈ ਕਿ ਸਰਕਾਰ ਨੂੰ ਵੀ ਇਸ ਬਾਰੇ ਜਾਣਕਾਰੀ ਮਿਲ ਗਈ ਹੋਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਕੇਂਦਰ ਵੱਲੋਂ ਬੀ.ਐਸ.ਐਫ. ਦਾ ਦਾਇਰਾ ਵਧਾਇਆ ਗਿਆ। ਜਿਹੜਾ ਸਾਡੇ ਗ੍ਰਹਿ ਵਿਭਾਗ ਦਾ ਅਧਿਕਾਰ ਖੇਤਰ ਹੈ, ਉਹ ਖੋਹਿਆ ਹੈ। ਬਾਰਡਰ ਤੋਂ ਸ਼ਾਇਦ 50 ਕਿਲੋਮੀਟਰ ਤੱਕ ਸਰਚਿਜ਼ ਕੈਰੀਆਉਟ ਕਰ ਸਕਦੇ ਹਨ, ਸੀਜ਼ ਕਰ ਸਕਦੇ ਹਨ, ਅਰੈਸਟ ਕਰ ਸਕਦੇ ਹਨ। ਜਿਹੜਾ ਕੰਮ ਸਾਡੀ ਪੰਜਾਬ ਸਰਕਾਰ ਤੇ ਪੰਜਾਬ ਪੁਲਿਸ ਨੇ ਕਰਨਾ ਹੈ। ਇਸ ਤੋਂ ਇਲਾਵਾ ਤੁਸੀਂ ਡਿਨਾਈ ਨਹੀਂ ਕਰ ਸਕਦੇ ਕਿ ਚੰਡੀਗੜ੍ਹ ਦੇ ਸਾਰੇ ਮੁਲਾਜ਼ਮਾਂ ਨੂੰ ਇਸ ਅਧਾਰ ਤੇ ਕਿ ਇਨ੍ਹਾਂ ਨੂੰ ਅਸੀਂ ਵੱਧ ਤਨਖਾਹਾਂ ਦੇਣੀਆਂ ਹਨ, ਕੇਂਦਰ ਦੇ ਰੂਲਜ਼ ਲਾਗੂ ਕਰ ਦਿੱਤੇ। ਮੁਲਾਜ਼ਮਾਂ ਨੂੰ ਵੱਧ ਤਨਖਾਹਾਂ ਦੇਣ ਤੋਂ ਤੁਹਾਨੂੰ ਕੋਈ ਰੋਕਦਾ ਸੀ। ਉਹ ਤਾਂ ਯੂ.ਟੀ. ਦਾ ਸਟੇਟਸ ਪਹਿਲਾਂ ਹੀ ਇਨ੍ਹਾਂ ਨੇ ਧੱਕੇ ਨਾਲ ਬਣਾਇਆ ਹੋਇਆ ਹੈ। ਉਹ ਆਪਣੇ ਮੁਲਾਜ਼ਮਾਂ ਦੀਆਂ ਤਨਖਾਹਾਂ ਜਿੰਨੀਆਂ ਮਰਜ਼ੀ ਵਧਾ ਦਿੰਦੇ।

**ਅ.ਕ/ਬ.ਸ**/12.40/30.6.2022

ਅਸੀਂ ਇਸ ਤੋਂ ਉਨ੍ਹਾਂ ਨੂੰ  ਰੋਕਿਆ ਥੋੜ੍ਹਾ ਸੀ। ਲੇਕਿਨ ਉਨ੍ਹਾਂ ਜਾਣ-ਬੁੱਝ ਕੇ ਆਪਣੇ ਅਧੀਨ ਕੀਤਾ ਗਿਆ ਤਾਂ ਕਿ ਹੁਣ ਗੌਰਮਿਟ ਆਫ ਇੰਡੀਆਂ ਦਾ/ਸੈਂਟਰ ਦਾ ਸਿੱਧੇ ਤੌਰ ਤੇ ਚੰਡੀਗੜ੍ਹ ਦੇ ਉੱਤੇ ਕੰਟਰੋਲ ਹੋਰ ਵੱਧ ਜਾਏ। 60:40 ਦਾ ਅਨੁਪਾਤ ਵੀ ਤੋੜਿਆ ਹੋਇਆ ਹੈ। ਜੇਕਰ ਤੁਸੀਂ keenly watch ਕਰਦੇ ਹੋ ਤਾਂ ਦੇਖਣਾ ਕਿ ਜਿਹੜਾ 60:40 ਦਾ ਅਨੁਪਾਤ ਸੀ ਮਤਲਬ 60% ਅਫਸਰ ਸਾਰੇ ਪੰਜਾਬ ਕੇਡਰ ਦੇ ਹੋਣਗੇ ਅਤੇ 40 ਹਰਿਆਣਾ ਦੇ ਸੀ। ਪਰ ਹੁਣ ਸਪੀਕਰ ਸਾਹਿਬ ਉਲਟਾ ਕਰ ਦਿੱਤਾ, 70:30 ਕਰ ਦਿੱਤਾ ਹੈ। 70% ਅਫਸਰ ਹਰਿਆਣਾ ਦੇ ਹਨ ਅਤੇ 30% ਪੰਜਾਬ ਦੇ ਰਹਿਣ ਦਿੱਤੇ ਹਨ। ਸੋ, ਇਹ ਸਾਰੀਆਂ ਗੱਲਾਂ ਪਿਛਲੇ ਕੁਝ ਤਾਜ਼ੇ ਸਮੇਂ ਦੇ

ਹਾਲਾਤ ਦਰਸਾਉਂਦੇ ਹਨ। ਇਹ ਸਾਡੇ ਬੇਸਿਕ ਅਧਿਕਾਰਾ ਦੇ ਉੱਤੇ ਬਹੁਤ ਵੱਡਾ ਡਾਕਾ ਵੱਜਣ ਵਾਲਾ ਹੈ। ਜਦੋਂ ਵੱਜ ਜਾਏਗਾ ਤਾਂ ਫਿਰ ਆਪਾਂ ਇਹੀ ਸ਼ੋਰ ਮਚਾਵਾਂਗੇ ਕਿ ਬਹੁਤ ਮਾੜਾ ਕੀਤਾ, ਬਹੁਤ ਮਾੜਾ ਕੀਤਾ। ਜਿਸ ਤਰ੍ਹਾਂ ਅਸੀਂ ਪਹਿਲੀ ਅਪ੍ਰੈਲ ਨੂੰ ਇੰਪਲਾਈਜ਼ ਦਾ ਮਤਾ ਪਾਸ ਕੀਤਾ ਸੀ, ਉਸ ਤਰਜ ਦੇ ਵਿੱਚ ਅਸੀਂ ਮਤਾ ਪਾਸ ਕਰਨ ਜਾ ਰਹੇ ਹਾਂ ਲੇਕਿਨ ਥੋੜਾ ਜਿਹਾ ਇਸ ਨੂੰ ਹੋਰ ਪਰਸਿਊ ਕਰਨ ਦੀ ਲੋੜ ਹੈ। ਚਾਹੇ legally pursue ਕਰ ਲਿਓ ਕਿਉਂਕਿ ਇਹ ਮਸਲਾ ਹਾਈ ਕੋਰਟ ਤੋਂ ਉੱਠਿਆ ਹੈ। ਕਿਸੇ ਇੰਪਲਾਈ ਨੇ ਜਾ ਕੇ ਕਹਿ ਦਿੱਤਾ ਕਿ ਸਾਨੂੰ ਤਨਖਾਹ ਨਹੀਂ ਮਿਲੀ। ਲੇਕਿਨ ਹੁਣ ਇਹ ਅੱਜ ਦੀ ਖਬਰ ਹੈ, ਹਿੰਦੋਸਤਾਨ ਖਬਰ ਵਿੱਚ ਰਿਪੋਰਟ ਕੀਤਾ ਹੈ ਕਿ ਚੰਡੀਗੜ੍ਹ ਦੀ ਪੰਜਾਬ ਯੂਨੀਵਰਸਿਟੀ ਦੀ ਸੈਨੇਟ ਨੇ ਪੰਜਾਬ ਦਾ ਜਿਹੜਾ 6ਵਾਂ ਪੇਅ ਕਮਿਸ਼ਨ ਹੈ, ਉਸ ਨੂੰ ਅਪਣਾ ਲਿਆ ਹੈ। ਪੰਜਾਬ ਯੂਨੀਵਰਸਿਟੀ ਦਾ ਜਿੰਨਾਂ ਵੀ ਨਾਨ-ਟੀਚਿੰਗ ਸਟਾਫ ਹੈ, ਉਨ੍ਹਾਂ ਨੂੰ ਵੀ ਅਪਣਾਇਆ ਗਿਆ ਹੈ। ਜੇਕਰ ਇੱਕ ਆਦਮੀ ਹਾਈ ਕੋਰਟ ਚਲੇ ਜਾਂਦਾ ਹੈ ਉਸ ਤੇ ਹਾਈ ਕੋਰਟ ਵੱਲੋਂ ਇੱਕ ਆਬਜ਼ਰਵੇਸ਼ਨ ਕੀਤੀ ਜਾਂਦੀ ਹੈ ਕਿ ਜਿਸ ਤਰ੍ਹਾਂ ਚੰਡੀਗੜ੍ਹ ਦੇ ਸਾਰੇ ਇੰਪਲਾਈਜ਼ ਕੇਂਦਰ ਨੇ ਆਪਣੇ ਅਧੀਨ ਲੈ ਲਏ ਉਸੀ ਤਰ੍ਹਾਂ ਕੇਂਦਰ ਯੂਨੀਵਰਸਿਟੀ ਵੀ ਆਪਣੇ ਅਧੀਨ ਲੈ ਲਵੇ। ਸੋ it's not a small observation.

ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਬੈਠੇ ਨਹੀਂ ਹਨ, ਮੈਂ ਸਿੱਖਿਆ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਸਦਨ ਦੇ ਪਹਿਲੇ ਦਿਨ ਦੇ ਜ਼ੀਰੋ ਆਵਰ ਦੇ ਵਿੱਚ ਆਪੋਜ਼ੀਸ਼ਨ ਨੇ ਇਸ ਈਸ਼ੂ ਨੂੰ ਫਲੈਗ ਕੀਤਾ ਸੀ ਅਤੇ ਤੁਸੀਂ ਇਸ ਨੂੰ ਅਡਾਪਟ ਕੀਤਾ ਹੈ। ਇਸ ਨੂੰ collective responsibility, collective defence for the State ਕਹਿੰਦੇ ਹਨ, ਉਨ੍ਹਾਂ issues ਤੇ ਜਿਹੜੇ ਆਪਣੇ ਸਭ ਦੇ ਸਾਂਝੇ ਹਨ। ਇਸ ਤਰ੍ਹਾਂ ਦੇ ਬਹੁਤ ਮੁੱਦੇ ਹਨ ਜਿਹੜੇ ਆਪਣੇ ਸਾਂਝੇ ਹਨ। ਅਸੀਂ ਆਪਸ ਵੀ ਲੜਦੇ ਵੀ ਹਾਂ। ਲੇਕਿਨ ਕੁਝ ਈਸ਼ੂਜ਼ ਜਿਹੜੇ ਸਟੇਟ ਦੇ ਹਨ, ਰਿਸੋਰਸਿਜ਼ ਹਨ, ਪਾਣੀ ਹੈ, ਭਾਸ਼ਾ ਹੈ, ਸਾਡੀ ਜੋ ਧਰਤੀ ਹੈ, ਸਭ ਨੂੰ ਇੱਕਠੇ ਹੋਣਾ ਚਾਹੀਦਾ ਹੈ। ਸਾਨੂੰ ਆਪਣੀ ਲੜਾਈ ਨੂੰ ਕੁਝ ਦੇਰ ਵਾਸਤੇ ਛੱਡ ਦੇਣੀ ਚਾਹੀਦਾ ਹੈ। Elections ਤਾਂ ਚੱਲਦੀਆਂ ਰਹਿਣੀਆਂ ਹਨ, ਆਪਾਂ ਲੜਦੇ ਰਹਿਣਾ। ਸਪੀਕਰ ਸਾਹਿਬ, ਮੈਂ ਇਸ ਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ ਜਿਹੜੇ ਸਾਡੇ ਲੀਡਰ ਆਫ ਦ ਆਪੋਜ਼ੀਸ਼ਨ ਨੇ ਗੱਲ ਫਲੈਗ ਕੀਤੀ, ਔਰ ਉਸ ਦਿਨ ਉਹ ਸਵੀਕਾਰ ਕੀਤੀ ਗਈ ਸੀ, ਉਹ ਗੱਲ ਮਾੜੀ ਨਹੀਂ ਹੈ। ਸਿੱਧੂ ਮੂਸੇਵਾਲ ਦਾ ਜਿਹੜਾ SYL ਵਾਲਾ ਗਾਣਾ ਯੂ-ਟਿਊਬ ਤੇ ਕੇਂਦਰ ਸਰਕਾਰ ਨੇ ਬੈਨ ਕੀਤਾ ਹੈ, ਉਸ ਦੇ ਹੱਕ ਵਿੱਚ ਵੀ ਇੱਕ ਮਤਾ ਲਿਆਉਣਾ ਚਾਹੀਦਾ ਹੈ। ਮੂਸੇਵਾਲ ਅੱਜ ਇਸ ਦੁਨੀਆ ਵਿੱਚ ਨਹੀਂ ਹੈ। ਉਸ ਦਾ ਗਾਣਾ political worldwide ਇੱਕ ਸੁਨੇਹਾ ਦੇ ਕੇ ਗਿਆ ਹੈ । ਕੇਂਦਰ ਦੀ ਸਰਕਾਰ ਦੀ Twitter Authorities ਨੂੰ ਕੀਤੀ ਸ਼ਿਕਾਇਤ ਤੇ ਲੱਗਭਗ 100 ਦੇ ਕਰੀਬ Twitter handles withhold ਕੀਤੇ ਗਏ ਹਨ, ਜਿਸ ਦੇ ਵਿੱਚ Tractor to Twitter ਜਿਸ ਦੇ ਕਾਰਨ ਜ਼ਿੰਮੀਂਦਾਰਾਂ ਦੇ

ਕਿਰਤੀਆਂ ਦੇ ਕਾਮਿਆਂ ਦੇ ਮੁੰਡਿਆਂ ਨੇ ਟਰੈਕਟਰ ਤੋਂ ਉੱਤੇ Twitter ਵੀ ਚਲਾਉਣਾ ਸਿੱਖਿਆ ਹੈ । ਉਨ੍ਹਾਂ ਦੀ ਬਹੁਤ ਵੱਡੀ ਫਾਲੋਇੰਗ ਹੈ। ਕਿਸਾਨ ਏਕਤਾ ਮੋਰਚਾ ਦਾ ਵੀ twitter handle ਬੈਨ ਕੀਤਾ ਗਿਆ ਹੈ। This is the direct attack on the fundamental rights of the citizens of the Country. ਇਹ ਸਾਨੂੰ ਅਧਿਕਾਰ Constitution ਦਿੰਦਾ ਹੈ, ਕੋਈ ਬੀ.ਜੀ.ਪੀ. ਜਾਂ ਕੇਂਦਰ ਦੀ ਸਰਕਾਰ ਜਾਂ ਕੋਈ ਇੱਕ ਪਾਰਟੀ ਨਹੀਂ ਦਿੰਦੀ । ਇਹ ਸਾਡੇ ਜਿਹੜੇ founding fathers ਸਨ, ਉਨ੍ਹਾਂ ਨੇ ਪਹਿਲਾਂ ਹੀ ਇਸ ਨੂੰ envisage ਕਰ ਲਿਆ ਸੀ, ਦੇਖ ਲਿਆ ਸੀ ਕਿ ਇੱਥੇ ਗਦਰ ਮੱਚੇਗਾ, ਇਨ੍ਹਾਂ ਦੇ 5-7 ਅਧਿਕਾਰ ਮਹਿਫੂਜ਼ ਕਰੋ। ਜੇਕਰ ਤੁਸੀਂ ਇਹ ਵੀ ਇਨਕਲੂਡ ਕਰ ਲਵੋ ਤਾਂ ਮੈਂ ਤੁਹਾਡਾ ਬਹੁਤ ਧੰਨਵਾਦ ਵੀ ਕਰਾਂਗਾ ਅਤੇ ਰਿਣੀ ਵੀ ਹੋਵਾਂਗਾ। ਤੁਹਾਡਾ ਇਹ ਮਤਾ ਤੇ ਅਗਨੀਪੱਥ ਦੇ ਮਤੇ ਲਿਆਉਣ ਵਾਸਤੇ ਜਿਹੜੇ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਫਲੈਗ ਕੀਤੇ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਦੇ ਅੰਦਰ ਕੁਝ ਵੀ ਜਦੋਂ ਬੋਲਿਆ ਜਾਂਦਾ ਹੈ ਉਸ ਦੀ ਇੱਕ ਗਰਿਮਾ ਰਹਿੰਦੀ ਹੈ, ਉਸ ਦੀ ਸੱਤਿਆਤਾ ਵੀ ਰਹਿਣੀ ਚਾਹੀਦੀ ਹੈ। ਮਾਨਯੋਗ ਮੈਂਬਰ ਸਾਹਿਬ, ਜਦੋਂ ਸਾਡੇ ਸਦੱਸਯ ਬੋਲ ਰਹੇ ਸੀ ਅਸੀਂ ਕੋਈ ਵੀ ਗੱਲ ਜਿਹੜੀ ਇਸ ਸਦਨ ਵਿੱਚ ਕਹੀ ਹੈ, ਇੱਥੇ ਮਤੇ ਦੀ ਜ਼ਰੂਰਤ ਨਹੀਂ, ਓਪਨ ਡਾਇਲੱਾਗ ਦੀ ਜ਼ਰੂਰਤ ਹੈ। ਇਹ ਗੱਲ ਤਾਂ ਉਨ੍ਹਾਂ ਦੇ ਜ਼ਹਿਨ ਵਿੱਚ ਹੀ ਨਹੀਂ ਹੈ। ਮੈਂ ਦਾਅਵੇ ਦੇ ਨਾਲ ਕਹਿ ਰਿਹਾ ਹਾਂ, ਜੇਕਰ ਮੈਂ ਇਸ ਸਦਨ ਦੇ ਵਿੱਚ ਆਇਆ ਹਾਂ ਤਾਂ ਗੱਲਬਾਤ ਕਰਨ ਤੋਂ ਬਾਅਦ ਕੀ ਸਟੇਟਸ ਹੈ, ਸਾਰੀਆਂ ਗੱਲਾਂ ਕਢਵਾ ਕੇ ਆਇਆ ਹੈ। ਇਨ੍ਹਾਂ ਨੇ ਬੜੀਆਂ ਗਲਤੀਆਂ ਕੀਤੀਆਂ ਹਨ ਜਿਹੜੇ ਬੜੀ ਸਫਾਈ ਦੇ ਰਹੇ ਸੀ। ਹਾਈ ਕੋਰਟ ਦੇ ਅੰਦਰ ਇਹ ਠੀਕ ਤਰੀਕੇ ਦੇ ਨਾਲ ਪੇਸ਼ ਨਹੀਂ ਹੋਏ। ਵਿਸ਼ਾ ਇਨ੍ਹਾਂ ਨੇ ਠੀਕ ਤਰੀਕੇ ਦੇ ਨਾਲ ਨਹੀਂ ਰੱਖਿਆ। ਅੱਜ ਮਤੇ ਦੀ ਨੌਬਤ ਕਿਉਂ ਪੈ ਗਈ?

12.45 / 30.06.2022 ਤਰਲੋਚਨ ਸਿੰਘ / ਬਰਿੰਦਰਾ ਸਿੰਘ

ਇਸ ਮਤੇ ਦੀ ਨੌਬਤ ਇਸ ਕਰਕੇ ਆਈ ਹੈ ਕਿ ਤੁਸੀਂ ਕੋਰਟ ਵਿੱਚ ਆਪਣਾ ਕੇਸ ਠੀਕ ਤਰੀਕੇ ਨਾਲ ਨਹੀਂ ਰੱਖਿਆ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਮਤੇ ਦੀ ਨਹੀਂ ਡਾਇਲਾਗ ਦੀ ਜ਼ਰੂਰਤ ਹੈ। ਪੰਜਾਬ ਯੂਨੀਵਰਸਿਟੀ ਸਾਡੀ ਹੈ, ਸਾਡੀ ਰਹੇਗੀ। ਅਸੀਂ ਵੀ ਪੰਜਾਬ ਦੀ ਮਿੱਟੀ ਨਾਲ ਉਨਾ ਹੀ ਪਿਆਰ ਕਰਦੇ ਹਾਂ ਜਿੰਨਾ ਤੁਸੀਂ ਕਰਦੇ ਹੋ, ਜਾਂ ਜਿੰਨਾ ਬਾਕੀ ਕਰਦੇ ਹਨ। ਸਾਡੇ ਪਿਆਰ ਤੇ, ਸਾਡੀ ਪੰਜਾਬੀਅਤ ਤੇ ਸ਼ੱਕ ਕਰਨਾ ਬੰਦ ਕਰੋ। ਉਪਰ ਵਾਲੇ ਵੀ ਤੁਹਾਡੇ ਨਾਲ ਉਨਾ ਹੀ ਪਿਆਰ ਕਰਦੇ ਹਨ। ਮੇਰੇ ਨਾਲ ਚੱਲੋ, ਮੈਂ ਕਹਿ ਰਿਹਾ ਹਾਂ ਕਿ ਡਾਇਲਾਗ ਕਰੋ। ਤੁਸੀਂ ਮਤਾ ਲੈ ਆਏ ਹੋ ਪਰ ਅਗਲਿਆਂ ਨਾਲ ਡਾਇਲਾਗ ਕੀਤਾ ਹੀ ਨਹੀਂ ਹੈ। ਕੋਈ

ਜਾਣਕਾਰੀ ਨਹੀਂ ਲਈ, ਕੋਈ ਪੁੱਛਿਆ ਨਹੀਂ, ਉਨ੍ਹਾਂ ਦੇ ਦਿਮਾਗ ਵਿੱਚ ਵੀ ਨਹੀਂ ਹੈ। ਮੈਂ ਫੋਨ ਕੀਤਾ ਤਾਂ ਉਹ ਸਗੋਂ ਮੈਨੂੰ ਪੁੱਛ ਰਹੇ ਸੀ ਕਿ ਕਿਹੜਾ ਮਾਮਲਾ?

**ਮਾਨਯੋਗ ਸਪੀਕਰ** : ਠੀਕ ਹੈ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਮੈਂ ਇਸ ਕਰਕੇ ਕਹਿੰਦਾ ਹਾਂ ਕਿ ਮਤਾ ਉਹ ਲਿਆਂਦਾ ਜਾਵੇ, ਜਿਸ ਦੀ ਜ਼ਰੂਰਤ ਹੈ। ਮੇਰੀ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ....

**ਮਾਨਯੋਗ ਸਪੀਕਰ** : ਕੀ ਤੁਸੀਂ ਇਸ ਮਤੇ ਦੇ ਹੱਕ ਵਿੱਚ ਹੋ?

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਸਰ, ਮੈਨੂੰ ਪਤਾ ਹੈ ਕਿ ਇਸ ਮਤੇ ਦੀ ਜ਼ਰੂਰਤ ਹੀ ਨਹੀਂ ਹੈ। ਇਹ ਗੱਲ ਤਾਂ ਉਨ੍ਹਾਂ ਦੇ ਜ਼ਹਿਨ ਵਿੱਚ ਹੀ ਨਹੀਂ ਹੈ। ਇਹ ਮਤਾ ਹੀ ਗਲਤ ਲਿਆਂਦਾ ਗਿਆ ਹੈ।

**ਮਾਨਯੋਗ ਸਪੀਕਰ** : ਮਤਲਬ ਤੁਸੀਂ ਇਸ ਮਤੇ ਦੇ ਵਿਰੋਧ ਵਿੱਚ ਹੋ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਮੇਰੀ ਗੱਲ ਸੁਣੋ। ਸਪੀਕਰ ਸਾਹਿਬ, ਸ਼ਬਦਾਂ ਨਾਲ ਨਾ ਖੇਲੋ। ਮੇਰੀ ਬੇਨਤੀ ਸੁਣੋ।

**ਮਾਨਯੋਗ ਸਪੀਕਰ** : ਤੁਸੀਂ ਸਾਰੀਆਂ ਗੱਲਾਂ ਕਰੋ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਮੇਰੀ ਗੱਲ ਸੁਣੋ। ਪੰਜਾਬ ਯੂਨੀਵਰਸਿਟੀ ਸਾਡੀ ਹੈ, ਮੈਂ ਸਦਨ ਵਿੱਚ ਇਹ ਕਹਿ ਰਿਹਾ ਹਾਂ, ਦਮ ਦੇ ਨਾਲ ਕਹਿ ਰਿਹਾ ਹਾਂ ਕਿ ਜਿਨ੍ਹਾਂ ਦੇ ਖਿਲਾਫ ਤੁਸੀਂ ਮਤਾ ਲਿਆਂਦਾ ਹੈ, ਉਨ੍ਹਾਂ ਦੀ ਜ਼ਿੰਮੇਵਾਰੀ ਲੈ ਕੇ ਕਹਿ ਰਿਹਾ ਹਾਂ ਕਿ ਇਹ ਮਤਾ ਲਿਆਉਣਾ ਹੀ ਠੀਕ ਨਹੀਂ ਹੈ ਕਿਉਂਕਿ ਉਨ੍ਹਾਂ ਦੇ ਜ਼ਿਹਨ ਵਿੱਚ, ਉਨ੍ਹਾਂ ਦੇ ਦਿਮਾਗ ਵਿੱਚ ਇਸ ਯੂਨੀਵਰਸਿਟੀ ਦਾ ਕੋਈ ਮਾਮਲਾ ਹੀ ਨਹੀਂ ਹੈ। ਯੂਨੀਵਰਸਿਟੀ ਪੰਜਾਬ ਦੀ ਹੈ ਅਤੇ ਪੰਜਾਬ ਦੀ ਹੀ ਰਹੇਗੀ। ਮੈਂ ਮੰਤਰੀ ਸਾਹਿਬ ਨਾਲ ਜਾਣ ਨੂੰ ਤਿਆਰ ਹਾਂ। ਤੁਸੀਂ ਕੋਈ ਕਮੇਟੀ ਬਣਾ ਦਿਉ। ਆਪਾਂ ਸ਼ੰਕਾਵਾਂ ਦੂਰ ਕਰੀਏ। ਪੰਜਾਬ ਦਾ ਨੁਕਸਾਨ, ਪੰਜਾਬੀਆਂ ਦਾ ਨੁਕਸਾਨ ਹੈ। (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਬੀਜ ਤਾਂ ਇਨ੍ਹਾਂ ਨੇ ਬੋਏ ਹਨ, ਇਨ੍ਹਾਂ ਨੂੰ ਗੁੱਸਾ ਲੱਗੇਗਾ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ)** : ਸਪੀਕਰ ਸਾਹਿਬ, ਜੋ ਮਤਾ ਪੰਜਾਬ ਯੂਨੀਵਰਸਿਟੀ ਸਬੰਧੀ ਲਿਆਂਦਾ ਗਿਆ ਹੈ, ਮੈਂ ਇਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਪੰਜਾਬ ਨੇ ਦੇਸ਼ ਦੀ ਤਰੱਕੀ ਵਿੱਚ, ਆਜ਼ਾਦੀ ਵਿੱਚ, ਪੰਜਾਬ ਦੇ ਕਿਸਾਨਾਂ ਨੇ ਦੇਸ਼ ਦੇ ਲੋਕਾਂ ਦਾ ਢਿੱਡ ਭਰਨ ਵਿੱਚ ਬਹੁਤ ਵੱਡਾ ਯੋਗਦਾਨ

ਪਾਇਆ ਹੈ। ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ, ਉਦੋਂ ਤੋਂ ਲੈ ਕੇ ਅੱਜ ਤੱਕ ਪੰਜਾਬ ਨਾਲ ਬੜੀਆਂ ਜ਼ਿਆਦਤੀਆਂ, ਧੱਕੇਸ਼ਾਹੀਆਂ ਅਤੇ ਬੜੇ ਵਿਤਕਰੇ ਹੁੰਦੇ ਆਏ ਹਨ। ਸਾਡੇ ਹੱਕ ਚਾਹੇ ਉਹ ਚੰਡੀਗੜ੍ਹ ਦਾ ਮਸਲਾ ਹੈ, ਚਾਹੇ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਹੈ, ਚਾਹੇ ਪੰਜਾਬ ਦੇ ਪਾਣੀਆਂ ਦਾ ਮਸਲਾ ਹੈ, ਸਾਡੇ ਹੱਕ ਸਾਨੂੰ ਨਹੀਂ ਦਿੱਤੇ ਗਏ। ਦੇਸ਼ ਆਜ਼ਾਦ ਹੋਣ ਤੋਂ ਬਾਅਦ ਸਾਨੂੰ, ਖਾਸ ਤੌਰ ਤੇ ਸਿੱਖਾਂ ਨੂੰ ਇੱਕ ਜ਼ਰਾਇਮ ਪੇਸ਼ਾ ਕੌਮ ਦਾ ਦਰਜਾ ਦਿੱਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਸਾਨੂੰ ਦੇਸ਼ ਦੀ ਆਜ਼ਾਦੀ ਦਾ ਇਨਾਮ ਮਿਲਿਆ ਹੈ। 1984 ਵਿੱਚ ਜੋ ਸਾਡੇ ਨਾਲ ਹੋਇਆ, ਦਰਬਾਰ ਸਾਹਿਬ ਤੇ ਹਮਲਾ ਹੋਇਆ ਹੈ, ਮੈਂ ਸਮਝਦਾ ਹਾਂ ਕਿ ਸਿੱਖ ਕਦੇ ਵੀ ਇਸ ਨੂੰ ਭੁਲਾ ਨਹੀਂ ਸਕਦੇ। ਦੂਜੇ ਸੂਬਿਆਂ ਵਿੱਚ ਸਾਡੇ ਨਾਲ ਜੋ ਜ਼ਿਆਦਤੀਆਂ ਹੋਈਆਂ ਹਨ, ਸ਼ਰੇਆਮ ਸਿੱਖਾਂ ਦਾ ਕਤਲੇਆਮ ਹੋਇਆ ਹੈ, ਮੈਂ ਸਮਝਦਾ ਹਾਂ ਕਿ ਸਿੱਖ ਕੌਮ ਕਦੇ ਵੀ ਉਸ ਨੂੰ ਭੁਲਾ ਨਹੀਂ ਸਕਦੀ ਹੈ। ਸ਼੍ਰੋਮਣੀ ਅਕਾਲੀ ਦਲ ਪੰਜਾਬ ਦੀ ਖੇਤਰੀ ਪਾਰਟੀ ਹੈ। ਇਸ ਪਾਰਟੀ ਦਾ ਇੰਟਰਸਟ ਕੇਵਲ ਤੇ ਕੇਵਲ ਪੰਜਾਬ ਦੇ ਨਾਲ ਹੈ, ਪੰਜਾਬ ਦੇ ਹੱਕਾਂ ਦੇ ਨਾਲ ਹੈ, ਪੰਜਾਬ ਦੇ ਹਿੱਤਾਂ ਦੇ ਨਾਲ ਹੈ। ਪਿਛਲੇ ਸਮੇਂ ਵਿੱਚ ਇਸ ਪਾਰਟੀ ਨੇ ਪੰਜਾਬ ਦੇ ਹੱਕਾਂ ਲਈ ਬੜੇ ਸੰਘਰਸ਼ ਕੀਤੇ ਹਨ। ਬੜੇ ਮੋਰਚੇ ਲਗਾਏ ਹਨ ਅਤੇ ਗ੍ਰਿਫਤਾਰੀਆਂ ਦਿੱਤੀਆਂ ਹਨ। ਇਸ ਤਰ੍ਹਾਂ ਇਹ ਪਾਰਟੀ ਹਮੇਸ਼ਾ ਹੀ ਪੰਜਾਬ ਦੇ ਹੱਕਾਂ ਲਈ ਲੜਦੀ ਰਹੇਗੀ। ਪਿਛਲੇ ਸਮੇਂ ਵਿੱਚ ਚੰਡੀਗੜ੍ਹ ਵਿੱਚ ਕੇਂਦਰ ਦੇ ਸਰਵਿਸ ਰੂਲਜ਼ ਲਾਗੂ ਕੀਤੇ ਗਏ ਹਨ, ਇਹ ਵੀ ਸ਼ਰੇਆਮ ਧੱਕੇਸ਼ਾਹੀ ਹੈ। ਬੀ.ਬੀ.ਐਮ.ਬੀ. ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਿੱਚ ਵੀ ਸਾਡਾ ਨੁਮਾਇੰਦਾ ਜਲਦੀ ਤੋਂ ਜਲਦੀ ਨਾਮੀਨੇਟ ਹੋਣਾ ਚਾਹੀਦਾ ਹੈ ਤਾਂ ਜੋ ਪਾਣੀਆਂ ਦੀ ਸਹੀ ਵੰਡ ਹੋ ਸਕੇ। ਜਿੱਥੋਂ ਤੱਕ ਪੰਜਾਬ ਯੂਨੀਵਰਸਿਟੀ ਦੀ ਗੱਲ ਹੈ, ਸਾਡਾ ਪਿਛੋਕੜ, ਸਾਡੀਆਂ ਭਾਵਨਾਵਾਂ ਇਸ ਯੂਨੀਵਰਸਿਟੀ ਨਾਲ ਜੁੜੀਆਂ ਹਨ। ਇਸ ਯੂਨੀਵਰਸਿਟੀ ਦਾ ਪੰਜਾਬ ਦੀ ਤਰੱਕੀ, ਪੰਜਾਬ ਦੀ ਐਜੂਕੇਸ਼ਨ ਵਿੱਚ ਬਹੁਤ ਵੱਡਾ ਯੋਗਦਾਨ ਹੈ। ਪੰਜਾਬ ਦੇ ਤਕਰੀਬਨ 175 ਕਾਲਜ ਇਸ ਯੂਨੀਵਰਸਿਟੀ ਨਾਲ ਜੁੜੇ ਹਨ, ਐਫੀਲਿਏਟਿਡ ਹਨ। ਹਾਊਸ ਵਿੱਚ ਬੈਠੇ ਬਹੁਤ ਸਾਰੇ ਸਾਥੀ ਸਾਹਿਬਾਨਾਂ ਵਿੱਚੋਂ ਕਈ ਤਾਂ ਇਸ ਯੂਨੀਵਰਸਿਟੀ ਤੋਂ ਪੜ੍ਹੇ ਹਨ ਜਾਂ ਐਫੀਲਿਏਟਿਡ ਕਾਲਜਾਂ ਤੋਂ ਪੜ੍ਹੇ ਹਨ। ਮੇਰਾ ਆਪਣਾ ਵੀ ਇਸ ਯੂਨੀਵਰਸਿਟੀ ਨਾਲ ਸਬੰਧ ਰਿਹਾ ਹੈ। ਮੈਂ ਇਸ ਯੂਨੀਵਰਸਿਟੀ ਨਾਲ ਐਫੀਲਿਏਟਿਡ ਸਰਕਾਰੀ ਕਾਲਜ ਵਿੱਚ ਪੜ੍ਹਿਆ ਹਾਂ। ਹਰ ਸਾਲ ਅਸੀਂ ਇਸ ਯੂਨੀਵਰਸਿਟੀ ਵਿੱਚ ਇੰਟਰ ਕਾਲਜ ਖੇਡਾਂ ਖੇਡਣ ਆਉਂਦੇ ਸੀ। ਇਸ ਲਈ ਕਿਸੇ ਵੀ ਹਾਲਤ ਵਿੱਚ ਇਸ ਦਾ ਕੇਂਦਰੀਕਰਨ ਨਹੀਂ ਹੋਣਾ ਚਾਹੀਦਾ। ਇਸ ਦੇ ਨਾਲ ਹੀ ਜਿਹੜਾ ਸਰਵਿਸ ਰੂਲਜ਼ ਲਾਗੂ ਕਰਨ ਦਾ ਮਸਲਾ ਹੈ, ਜੋ ਉਥੋਂ ਦੇ ਪ੍ਰੋਫੈਸਰਜ਼ ਦੀ ਜਾਂ ਮੁਲਾਜ਼ਮਾਂ ਦੀ ਮੰਗ ਹੈ ਕਿ ਯੂ.ਜੀ.ਸੀ. ਦੇ ਰੂਲਜ਼ ਲਾਗੂ ਕੀਤੇ ਜਾਣ। ਉਹ ਜ਼ਰੂਰ ਲਾਗੂ ਕੀਤੇ ਜਾਣ।

ਮ/ਰ.ਕ./ 12.50/ 30.06.2022 1.

ਮੈਂ ਸਮਝਦਾ ਹਾਂ ਕਿ ਇਹ ਮਸਲਾ ਸਾਰੀਆਂ ਰਾਜਨੀਤਿਕ ਪਾਰਟੀਆਂ ਦੇ ਨਾਲ ਵਿਦਿਆਰਥੀ ਜੱਥੇਬੰਦੀਆਂ ਨੂੰ ਵੀ ਨਾਲ ਲੈ ਕੇ ਇਸ ਸਬੰਧੀ ਕੋਈ ਵਿਉਂਤਬੰਦੀ ਕਰਨੀ ਚਾਹੀਦੀ ਹੈ ਤਾਂ ਜੋ ਇਸ ਯੂਨੀਵਰਸਿਟੀ ਦੇ ਕੇਂਦਰੀਕਰਨ ਨੂੰ ਰੋਕਿਆ ਜਾਵੇ। ਸੋ, ਇਹ ਪੰਜਾਬ ਦਾ ਸਾਂਝਾ ਮਸਲਾ ਹੈ। ਮੈਂ ਇਸ ਮਤੇ ਦੇ ਹੱਕ ਵਿੱਚ ਖੜ੍ਹਾ ਹੋਇਆ ਹਾਂ ਤੇ ਆਉਣ ਵਾਲੇ ਸਮੇਂ ਵਿੱਚ ਇਸ ਯੂਨੀਵਰਸਿਟੀ ਦੇ ਕੇਂਦਰੀਕਰਨ ਨੂੰ ਰੋਕਿਆ ਜਾਵੇ। ਹੋਰ ਵੀ ਜਿਹੜੇ ਪੰਜਾਬ ਦੇ ਮਸਲੇ ਹਨ, ਉਨ੍ਹਾਂ ਤੇ ਵੀ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਹੀ ਡੱਟ ਕੇ ਪੰਜਾਬ ਦੇ ਹੱਕਾਂ ਤੇ ਪਹਿਰਾ ਦਿੰਦਾ ਰਿਹਾ ਹੈ ਤੇ ਆਉਣ ਵਾਲੇ ਸਮੇਂ ਵਿੱਚ ਵੀ ਦਿੰਦਾ ਰਹੇਗਾ। ਧੰਨਵਾਦ ਜੀ, ਜੋ ਤੁਸੀਂ ਮੈਨੂੰ ਇਸ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ।

**ਮਾਨਯੋਗ ਸਪੀਕਰ:** ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣੇ ਇੱਥੇ ਇੱਕ ਗੱਲ ਉਠੀ ਕਿ ਮਤਾ ਪੰਜਾਬੀ ਵਿੱਚ ਨਹੀਂ ਦਿੱਤਾ ਗਿਆ। ਚੇਅਰ ਵੱਲੋਂ ਇਹ ਸੁਨਿਸ਼ਚਿਤ ਕੀਤਾ ਜਾਂਦਾ ਹੈ ਕਿ ਹਰੇਕ ਡਾਕੂਮੈਂਟ ਪੰਜਾਬੀ ਵਿੱਚ ਜ਼ਰੂਰ ਆਵੇ ਔਰ ਇਹ ਸਾਰਿਆਂ ਕੋਲ ਪੰਜਾਬੀ ਵਿੱਚ ਗਿਆ ਹੈ, ਲਿਸਟ ਆਫ ਬਿਜ਼ਨਸ ਵੀ ਪੰਜਾਬੀ ਵਿੱਚ ਗਈ ਹੈ, ਸਾਰਾ ਕੁਝ ਪੰਜਾਬੀ ਵਿੱਚ ਗਿਆ ਹੈ।

(**ਟਰੈਜ਼ਰੀ ਬੈਂਚਿਜ਼ ਵੱਲੋਂ ਕੁਝ ਅਵਾਜ਼ਾਂ:** ਪੰਜਾਬੀ ਵਿੱਚ ਆਇਆ ਹੈ ਜੀ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਰ, ਮੇਰੀ ਗੁਜ਼ਾਰਿਸ਼ ਹੈ ਕਿ ਇਹ ਤੁਸੀਂ ਵੀ ਕਹਿੰਦੇ ਰਹੇ ਹੋ ਤੇ ਅਸੀਂ ਵੀ ਕਹਿ ਰਹੇ ਹਾਂ ਕਿ ਬਿੱਲ ਜ਼ਰੂਰ ਟਾਈਮ ਸਿਰ ਆ ਜਾਇਆ ਕਰਨ। ਬਿੱਲ ਪੂਰੇ ਮੌਕੇ ਤੇ ਆ ਰਹੇ ਹਨ, ਉਹ ਘੱਟੋ-ਘੱਟ ਦੋ ਦਿਨ ਪਹਿਲੇ ਆਇਆ ਕਰਨ so that we can research and talk about it.

**ਮਾਨਯੋਗ ਸਪੀਕਰ:** ਬਿਲਕੁਲ ਠੀਕ। ਮੈਂ ਮਾਨਯੋਗ ਸਾਰੇ ਮੰਤਰੀ ਮੰਡਲ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਹ ਸਦਨ ਬਿੱਲ ਇਕੱਲੇ ਪਾਸ ਕਰਨ ਵਾਸਤੇ ਨਹੀਂ ਬਣਾਇਆ ਹੈ, ਇਹ ਬਿੱਲਾਂ ਤੇ ਚਰਚਾ ਕਰਕੇ ਪਾਸ ਕਰਨ ਵਾਸਤੇ ਬਣਾਇਆ ਹੈ। ਪਿਛਲੀਆਂ ਸਰਕਾਰਾਂ ਵਿੱਚ ਇਹ ਵੀ ਹੋਇਆ ਹੈ ਕਿ ਪਹਿਲਾਂ ਬਿੱਲ ਪਾਸ ਹੋ ਜਾਂਦੇ ਹਨ ਤੇ ਫਿਰ ਮੁੜ ਕੇ ਉਹ ਵਾਪਿਸ ਲੈਣੇ ਪੈਂਦੇ ਹਨ ਕਿਉਂਕਿ ਚਰਚਾ ਨਹੀਂ ਹੁੰਦੀ ਹੈ। ਇਸ ਵਾਰ ਵੀ ਇਹ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਬਿੱਲ ਪੂਰੇ ਟਾਈਮ ਤੇ ਆ ਰਹੇ ਹਨ। ਮੈਂ ਮੰਤਰੀ ਜੀ ਮੀਤ ਹੇਅਰ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਥੋੜ੍ਹਾ ਜਿਹਾ ਐਸ਼ਿਉਰੈਂਸ ਦੇ ਦੇਣ ਕਿ ਅਗਲੇ ਸੈਸ਼ਨ ਤੋਂ ਪੰਜ ਦਿਨ ਪਹਿਲਾਂ ਹੀ ਬਿੱਲ ਦੇ ਦੇਣ। ਇਸ ਬਾਰੇ ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਐਸ਼ਿਉਰੈਂਸ ਦੇਣ।

**ਉਚੇਰੀ ਸਿੱਖਿਆ ਮੰਤਰੀ:** ਸਰ, ਪਿਛਲੇ ਪੰਜ ਸਾਲ ਤੁਸੀਂ ਵੀ ਸਾਡੇ ਨਾਲ ਮੈਂਬਰ ਸੀ। ਉਦੋਂ ਵੀ ਸਾਡੀ ਪੂਰੇ ਪੰਜ ਸਾਲ ਇਹ ਡਿਮਾਂਡ ਰਹੀ ਹੈ ਕਿ ਕੋਈ ਵੀ ਕਾਗਜ਼ ਪੱਤਰ ਜਾਂ ਬਿੱਲ ਪਹਿਲਾਂ ਪ੍ਰੋਵਾਈਡ ਨਹੀਂ ਕਰਵਾਏ ਜਾਂਦੇ। ਸੋ, ਸਾਡੀ ਆਪੋਜ਼ੀਸ਼ਨ ਦਾ ਮੁੱਦਾ ਬਿਲਕੁਲ ਜਾਇਜ਼ ਹੈ। ਅਗਲੇ ਸੈਸ਼ਨ ਤੋਂ ਅਸੀਂ ਕੋਸ਼ਿਸ਼ ਕਰਾਂਗੇ ਕਿ ਸੈਸ਼ਨ ਤੋਂ ਪਹਿਲਾਂ, ਇੰਨਾ ਕੁ ਪਹਿਲਾਂ ਬਿੱਲ ਪ੍ਰੋਵਾਈਡ ਕਰਵਾ ਦਿਆਂਗੇ ਕਿ ਤੁਸੀਂ ਉਸ ਨੂੰ ਆਰਾਮ ਨਾਲ ਪੜ੍ਹ ਵੀ ਲਵੋ ਤੇ ਉਸ ਤੇ ਆਪਣੀ ਤਿਆਰੀ ਵੀ ਕਰ ਲਵੋ। (ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ। ਇਹ ਇਕੱਲਾ ਆਪੋਜ਼ੀਸ਼ਨ ਦਾ ਮੁੱਦਾ ਨਹੀਂ ਹੈ, ਇਹ ਮੇਰਾ ਵੀ ਮੁੱਦਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਨ੍ਹਾਂ ਦੀ ਮਿਹਰਬਾਨੀ ਹੈ। ਹੁਣ ਆਪਾਂ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। 90 ਦਿਨ ਤਾਂ ਹੋ ਗਏ ਹਨ, ਜੇ ਕੋਈ ਇੱਕੋ ਦਮ ਗਵਰਨਰ ਐਡਰੈੱਸ ਵਾਲਾ ਪਹਿਲਾ ਟਾਈਮ ਹੁੰਦਾ ਤਾਂ ਅਸੀਂ ਕਹਿ ਸਕਦੇ ਸੀ ਕਿ ਅਜੇ ਦਸ ਦਿਨ ਹੀ ਹੋਏ ਹਨ। ਮੇਰੀ ਗੁਜ਼ਾਰਿਸ਼ ਹੈ ਕਿ ਅੱਜ we will not be able to do justice. ਬਿੱਲ ਪਾਸ ਕਰਨੇ ਹੋਣ ਤਾਂ ਪਾਸ ਕਰ ਲਈਏ but can we bring them in the next session? Is it possible?

**ਮਾਨਯੋਗ ਸਪੀਕਰ:** ਨਹੀਂ, ਇਸ ਵਾਰੀ ਤਾਂ ਆਪਾਂ ਬਿੱਲ ਪਾਸ ਕਰਾਂਗੇ ਲੇਕਿਨ ਮੰਤਰੀ ਜੀ ਵੱਲੋਂ ਐਸ਼ਿਉਰੈਂਸ ਆ ਗਈ ਹੈ ਕਿ ਅਗਲੇ ਸੈਸ਼ਨ ਵਿੱਚ ਬਿੱਲ ਪਹਿਲਾਂ ਪ੍ਰੋਵਾਈਡ ਕਰਵਾ ਦਿੱਤੇ ਜਾਣਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਕੀ ਤੁਸੀਂ ਇਹ ਕਹਿ ਰਹੇ ਹੋ ਕਿ ਚਰਚਾ ਅਗਲੀ ਵਾਰ ਕਰਾਂਗੇ ਤੇ ਬਿੱਲ ਹੁਣ ਪਾਸ ਕਰਾਂਗੇ?

**ਮਾਨਯੋਗ ਸਪੀਕਰ:** ਨਹੀਂ, ਚਰਚਾ ਵੀ ਜਿੰਨੀ ਕੁ ਹੋ ਸਕਦੀ ਹੋਈ ਆਪਾਂ ਅੱਜ ਕਰ ਲਵਾਂਗੇ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ (ਰੂਪਨਗਰ)**: ਮਾਨਯੋਗ ਸਪੀਕਰ ਸਾਹਿਬ, ਮੈਂ ਸਰਦਾਰ ਗੁਰਮੀਤ ਸਿੰਘ ਮੀਤ ਹੇਅਰ, ਉਚੇਰੀ ਸਿੱਖਿਆ ਮੰਤਰੀ ਜੀ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਉੱਪਰ ਆਪਣੇ ਸੂਬੇ ਦੇ ਹੱਕ ਵਿੱਚ ਇਹ ਮਤਾ ਵਿਧਾਨ ਸਭਾ ਵਿੱਚ ਲਿਆਂਦਾ ਹੈ ਕਿਉਂਕਿ ਕੁਝ ਸਤਿਕਾਰਤ ਮੈਂਬਰਾਂ ਵੱਲੋਂ ਇਹ ਗੱਲ ਵਾਰ-ਵਾਰ ਰੱਖੀ ਜਾ ਰਹੀ ਸੀ ਕਿ ਇਹ ਮਤਾ ਲੈ ਕੇ ਆਉਣ ਦੀ ਲੋੜ ਨਹੀਂ ਸੀ। ਐਸੀ ਕੋਈ ਗੱਲ ਨਹੀਂ ਹੈ। ਮੈਂ ਸਦਨ ਵਿੱਚ ਇਹ ਗੱਲ ਕਹਿਣੀ ਚਾਹਾਂਗਾ ਕਿ ਮਤਾ ਲੈ ਕੇ ਆਉਣ ਦੀ ਲੋੜ ਇਸ ਕਰਕੇ ਹੈ ਕਿਉਂਕਿ ਇਹ ਕੋਈ ਪਹਿਲੀ ਵਾਰ ਨਹੀਂ ਹੋਇਆ ਹੈ। ਪਹਿਲਾਂ ਵੀ ਪੰਜਾਬ ਦੇ ਹੱਕਾਂ ਤੇ ਇਸ ਤਰ੍ਹਾਂ ਦੇ ਡਾਕੇ ਵਜਦੇ ਰਹੇ ਹਨ। ਇੱਕ ਕਹਾਵਤ ਵੀ ਹੈ ਤੇ ਹਾਸੋ ਹੀਣੀ ਚੁਟਕਲਾ ਵੀ ਹੈ, ਇਹ ਕਿਹਾ ਜਾਂਦਾ ਹੈ ਕਿ ਚੋਰ ਅਕਸਰ ਕਹਿੰਦਾ ਹੈ ਕਿ

ਮੈਂ ਚੋਰੀ ਨਹੀਂ ਕੀਤੀ ਹੈ, ਮੇਰਾ ਨਾਂ ਲੱਗ ਜਾਂਦਾ ਹੈ। ਇਸ ਦਾ ਜਵਾਬ ਇਹ ਮਿਲਦਾ ਹੈ ਕਿ ਪਹਿਲਾਂ ਬਹੁਤ ਚੋਰੀਆਂ ਕੀਤੀਆਂ ਹਨ, ਇਹ ਨਾਂ ਤਾਂ ਕਰਕੇ ਲੱਗ ਜਾਂਦਾ ਹੈ। ਪਹਿਲਾਂ ਵੀ ਚਾਹੇ ਕਿਸਾਨੀ ਦੀ ਗੱਲ ਹੋਵੇ, ਚਾਹੇ ਯੂ.ਟੀ. ਚੰਡੀਗੜ੍ਹ ਵਿੱਚ ਮੁਲਾਜ਼ਮਾਂ ਉੱਪਰ ਕੇਂਦਰੀ ਰੂਲ ਲਾਗੂ ਕਰਨ ਦੀ ਗੱਲ ਹੋਵੇ, ਚਾਹੇ ਅਗਨੀਪਥ ਵਰਗੀਆਂ ਯੋਜਨਾਵਾਂ ਦੀ ਗੱਲ ਹੋਵੇ, ਮੈਂ ਕਿੰਨੀਆਂ ਕੁ ਉਦਾਹਰਨਾਂ ਦਿਆਂ ਕਿ ਪੰਜਾਬ ਦੇ ਹੱਕਾਂ ਉੱਪਰ ਡਾਕਾ ਵਜਦਾ ਰਿਹਾ ਹੈ।

ਸ.ਸ.–ਰ.ਕ./12:55/30.06.2022

ਸੋ, ਪੰਜਾਬ ਯੂਨੀਵਰਸਿਟੀ ਨੂੰ ਲੈ ਕੇ ਇਹ ਜਵਾਬ ਕਿਸੇ ਨਾ ਕਿਸੇ ਬਹਾਨੇ ਸਿਰ ਆਉਂਦਾ ਰਿਹਾ। ਫੰਡਾਂ ਦੀ ਗੱਲ ਹੋਈ ਹੈ ਕਿ ਪੰਜਾਬ ਆਪਣੇ ਹਿੱਸੇ ਦੇ ਫੰਡ ਇਸ ਯੂਨੀਵਰਸਿਟੀ ਨੂੰ ਦੇਣ ਵਿੱਚ ਫੇਲ੍ਹ ਨਾ ਹੋ ਜਾਵੇ, ਚਿੰਤਾ ਪ੍ਰਗਟ ਕੀਤੀ ਗਈ ਪਰ ਮੈਂ ਇਹ ਗੱਲ ਰੱਖਣੀ ਚਾਹਾਂਗਾ ਕਿ ਮੰਤਰੀ ਸਾਹਿਬ ਨੇ ਵੀ ਮਤਾ ਲਿਆਉਣ ਸਮੇਂ ਐਲਾਨ ਕੀਤਾ ਹੈ। ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਾਲੀ ਸਰਕਾਰ ਦੇ ਸਮੇਂ ਵਿੱਚ ਕਿਸੇ ਵੀ ਕੀਮਤ ਤੇ ਇਹ ਨਹੀਂ ਹੋ ਸਕਦਾ ਕਿ ਪੰਜਾਬ ਯੂਨੀਵਰਸਿਟੀ ਦੇ ਮਾਮਲੇ ਵਿੱਚ ਕੋਈ ਫੰਡਾਂ ਦੀ ਘਾਟ ਰਹਿ ਜਾਵੇ। ਇੱਥੋਂ ਤੱਕ ਮਾਨ ਸਾਹਿਬ ਦੀ ਅਗਵਾਈ ਵਿੱਚ ਐਲਾਨ ਕੀਤਾ ਗਿਆ ਕਿ ਅਸੀਂ 100% ਫੰਡ ਇਸ ਯੂਨੀਵਰਸਿਟੀ ਨੂੰ ਦੇਣ ਲਈ ਤਿਆਰ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜੇ ਅਸੀਂ ਪਿਛਲੇ ਸਮੇਂ ਵਿੱਚ ਝਾਤ ਮਾਰੀਏ, ਇਸ ਮਤੇ ਦਾ ਹਿੱਸਾ ਹੈ।

**ਮਾਨਯੋਗ ਸਪੀਕਰ:** ਚੱਢਾ ਜੀ, ਤੁਸੀਂ ਕਨਕਲੂਡ ਕਰੋ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ:** 20 ਕਰੋੜ ਰੁਪਏ ਤੋਂ ਵਧਾ ਕੇ 45.30 ਕਰੋੜ ਰੁਪਏ ਤੱਕ ਗਰਾਂਟ ਕੀਤੀ ਗਈ ਹੈ, ਇਸ ਨੂੰ ਪੰਜਾਬ 75% ਗਰਾਂਟ ਦੇ ਰਿਹਾ ਹੈ ਤੇ 100 ਕਰੋੜ ਰੁਪਿਆ ਜਿਹੜੇ ਪੰਜਾਬ ਦੇ ਕਾਲਜ ਇਸ ਯੂਨੀਵਰਸਿਟੀ ਨਾਲ affillted ਹਨ, ਉਨ੍ਹਾਂ ਵਿੱਚੋਂ ਆ ਰਿਹਾ ਹੈ। ਸੋ, ਮੈਂ ਇਸ ਮਤੇ ਦੇ ਹੱਕ ਵਿੱਚ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਸਾਨੂੰ ਇਸੇ ਤਰ੍ਹਾਂ ਪੂਰੀ ਪੈਰਵਾਈ ਕਰਨੀ ਚਾਹੀਦੀ ਹੈ। ਪੰਜਾਬ ਯੂਨੀਵਰਸਿਟੀ ਦੇ ਨਾਲ ਪੰਜਾਬੀਆਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ (ਬਾਘਾ ਪੁਰਾਣਾ):** ਸਰ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਸਮਾਂ ਦਿੱਤਾ ਕਿਉਂਕਿ ਪੰਜਾਬ ਯੂਨੀਵਰਸਿਟੀ ਦਾ ਮਸਲਾ ਕੋਈ ਨਿੱਕੀ–ਮੋਟੀ ਗੱਲ ਨਹੀਂ ਹੈ, ਇਹ ਬਹੁਤ ਜ਼ਿਆਦਾ ਇੰਪਾਰਟੈਂਟ ਹੈ। ਸਭ ਤੋਂ ਪਹਿਲਾਂ ਜੋ ਮੇਰੇ ਸਤਿਕਾਰਯੋਗ ਐਜੂਕੇਸ਼ਨ ਮਨਿਸਟਰ ਸਾਹਿਬ ਮਤਾ ਲੈ ਕੇ ਆਏ ਹਨ, ਮੈਂ ਉਸ ਵਿੱਚ ਇੱਕ ਐਡੀਸ਼ਨ ਦੀ ਮੰਗ ਕਰਦਾ ਹਾਂ ਕਿ ਜਿਹੜੇ ਪੰਜਾਬ ਯੂਨੀਵਰਸਿਟੀ ਦੇ ਵਾਈਸ

ਚਾਂਸਲਰ (ਵੀ.ਸੀ.) ਹਨ, ਉਨ੍ਹਾਂ ਦੀ ਨਿਯੁਕਤੀ ਦੇ ਵੇਲੇ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਦੀ ਸਲਾਹ ਤੇ ਸਹਿਮਤੀ ਬਹੁਤ ਜ਼ਰੂਰੀ ਹੈ ਕਿਉਂਕਿ ਅਸੀਂ ਯੂਨੀਵਰਸਿਟੀ ਦੇ ਨਾਲ ਦਿਲ ਤੋਂ ਜੁੜੇ ਹੋਏ ਹਾਂ। ਇੱਥੋਂ ਰਾਜਨੀਤੀ ਸਿੱਖੀ ਹੈ, ਬੜੇ ਪਾਲੀਟੀਸ਼ਨ ਆਸੇ-ਪਾਸੇ ਬੈਠੇ ਹੋਣਗੇ, ਮੀਡੀਆ ਵਾਲੇ ਤੇ ਵੱਡੇ-ਵੱਡੇ ਬਿਊਰੋਕਰੇਟ ਲਗਾ ਲਵੋ, ਉਹ ਸਾਰੇ ਸਿੱਧੇ ਜਾਂ ਅਸਿੱਧੇ ਤੌਰ ਤੇ ਇਸ ਯੂਨੀਵਰਸਿਟੀ ਨਾਲ ਮਿਲੇ ਹੋਏ ਹਨ, ਉੱਥੋਂ ਪੜ੍ਹ ਕੇ ਆਏ ਹਨ। ਯੂਨੀਵਰਸਿਟੀ ਕੇਵਲ ਇੱਕ ਡਿਗਰੀ ਦੇਣ ਦੀ ਸੰਸਥਾ ਨਹੀਂ ਹੈ, ਇਹ ਸਾਡਾ ਕਲਚਰ ਹੈ, ਇਹ ਸਾਡਾ ਮਾਣ ਹੈ, ਇਹ ਸਾਡਾ ਸਨਮਾਨ ਹੈ। ਕੱਲ੍ਹ ਮੈਂ ਕਿਸੇ ਨਾਲ ਬੈਠਾ ਗੱਲ ਕਰ ਰਿਹਾ ਸੀ ਤਾਂ ਉਹ ਦੱਸ ਰਹੇ ਸੀ ਕਿ ਯੂਨੀਵਰਸਿਟੀ ਕਿੰਨੀ ਇੰਪਾਰਟੈਂਟ ਹੈ, ਜਦੋਂ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ, ਕਿਸੇ ਵੀ ਸੰਸਥਾ ਵਿੱਚ ਜਾਣਾ ਹੋਵੇ, ਜਦੋਂ ਉੱਥੇ ਨਾਂ ਲੈਂਦੇ ਹਾਂ ਕਿ ਅਸੀਂ ਪੰਜਾਬ ਯੂਨੀਵਰਸਿਟੀ ਤੋਂ ਪੜ੍ਹ ਕੇ ਆਏ ਹਾਂ, ਇੱਥੋਂ ਦੇ ਸਟੂਡੈਂਟ ਹਾਂ, ਕਹਿੰਦੇ ਉਹ ਵੀ ਸਾਹਮਣੇ ਦੇਖਦੇ ਹਨ ਤੇ ਸਾਨੂੰ ਵੱਖਰਾ ਮਾਣ-ਸਨਮਾਨ ਮਿਲਦਾ ਹੈ। ਉਹ ਕਹਿੰਦੇ ਕਿ ਸਾਡਾ ਵੀ ਸਿਰ ਫਖਰ ਦੇ ਨਾਲ ਉੱਚਾ ਹੋ ਜਾਂਦਾ ਹੈ। ਜਿਹੜੇ ਵੱਡੇ-ਵੱਡੇ ਕਾਰਨ ਹੋਏ ਹਨ, ਹੁਣੇ ਬੀ.ਜੇ.ਪੀ. ਵਾਲੇ ਦੱਸਦੇ ਸੀ ਕਿ ਹਾਲੇ ਤੱਕ ਕੋਈ ਇਵੇਂ ਦਾ ਫੈਸਲਾ ਆਇਆ ਹੀ ਨਹੀਂ ਹੈ ਅਤੇ ਤੁਸੀਂ ਪਹਿਲਾਂ ਹੀ ਮਤਾ ਦੇਣ ਲੱਗ ਗਏ। ਇਨ੍ਹਾਂ ਦੀ ਪੁਰਾਣੀ ਸੋਚ ਹੈ, ਜਦੋਂ ਵੀ ਕੋਈ ਕੰਮ ਕਰਨਾ ਹੁੰਦਾ ਹੈ ਤਾਂ ਇਹ ਸਾਹਮਣੇ ਤੋਂ ਨਹੀਂ ਕਰਦੇ ਹਨ। ਜੇ ਸਾਹਮਣੇ ਤੋਂ ਕਰਦੇ ਹਨ ਤਾਂ ਇੱਕ ਵਾਰ ਦੇਖਣ ਨੂੰ ਚੰਗਾ ਜ਼ਰੂਰ ਲੱਗਦਾ ਪਰ ਜਦੋਂ ਉਸ ਤੋਂ ਬਾਅਦ ਸਮੇਂ ਦੇ ਨਾਲ ਰਿਜ਼ਲਟ ਨਿਕਲਦੇ ਹਨ ਫਿਰ ਪਤਾ ਲੱਗਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਰ, ਇੱਕ ਬਹੁਤ ਜ਼ਰੂਰੀ ਗੱਲ ਹੈ।

**ਮਾਨਯੋਗ ਸਪੀਕਰ:** ਤੁਸੀਂ ਹੁਣ ਬੈਠੋ, ਕੀ ਤੁਸੀਂ ਇਸ ਮਤੇ ਦੇ ਹੱਕ ਵਿੱਚ ਹੋ?

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਹਾਂ ਜੀ।

**ਮਾਨਯੋਗ ਸਪੀਕਰ:** ਬੱਸ ਠੀਕ ਹੈ, ਬੈਠੋ। ਹਾਂ ਜੀ, ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਰ, ਇਨ੍ਹਾਂ ਚਾਰ ਬਿਲਾਂ ਵਿੱਚੋਂ ਸਾਡੇ ਟੇਬਲ ਤੇ ਤਾਂ ਇੱਕ ਹੀ ਪਹੁੰਚਿਆ ਹੈ, on Punjab Fiscal Responsibility and Budget Management Act.

(**ਟਰੇਜ਼ਰੀ ਬੈਂਚਿਜ਼ ਵੱਲੋਂ ਅਵਾਜ਼ਾਂ:** ਇਹ ਕੱਲ੍ਹ ਦੇ ਆਏ ਹੋਏ ਹਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ-ਬੈਠੇ):** ਵਿਖਾਓ ਕੱਲ੍ਹ ਦੇ ਕਿੱਥੇ ਆਏ ਹੋਏ ਹਨ।

**ਮਾਨਯੋਗ ਸਪੀਕਰ:** ਇਹ ਕੱਲ੍ਹ ਹੋ ਗਏ ਜੀ, ਸ਼ਾਇਦ ਤੁਸੀਂ ਧਿਆਨ ਨਹੀਂ ਦਿੱਤਾ। ਕੱਲ੍ਹ ਖਹਿਰਾ ਸਾਹਿਬ ਲੜਾਈ ਵਗੈਰਾ ਵਿੱਚ ਹੀ ਲੱਗੇ ਰਹੇ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ-ਬੈਠੇ):** ਇਹ ਅੱਜ ਦੇ ਲੈਜਿਸਲੇਟਿਵ ਬਿਜ਼ਨਸ ਵਿੱਚ ਹਨ।

**ਮਾਨਯੋਗ ਸਪੀਕਰ:** ਇਹ ਬਿਲ ਕੱਲ੍ਹ ਆ ਗਏ ਸੀ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ) (ਬੈਠੇ-ਬੈਠੇ):** ਕੱਲ੍ਹ ਆ ਗਏ ਸੀ, ਤੁਸੀਂ ਘਰ ਭੁੱਲ ਆਏ ਹੋਣੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਂ ਘਰ ਨਹੀਂ ਭੁੱਲ ਕੇ ਆਇਆ। ਸਾਡੇ ਕੋਲ ਆਏ ਹੀ ਨਹੀਂ।

**ਮਾਨਯੋਗ ਸਪੀਕਰ:** ਤੁਹਾਡੇ ਕੋਲ ਦੁਬਾਰਾ ਭਿਜਵਾ ਦਿੰਦੇ ਹਾਂ। ਹੁਣੇ ਤੁਹਾਡੇ ਕੋਲ ਆ ਜਾਣਗੇ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਮਾਨਯੋਗ ਸਪੀਕਰ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਅਤੇ ਜੋ ਮਤਾ ਸਾਡੇ ਬਹੁਤ ਹੀ ਸਤਿਕਾਰਯੋਗ ਐਜੂਕੇਸ਼ਨ ਮੰਤਰੀ ਸਾਹਿਬ ਲੈ ਕੇ ਆਏ ਹਨ, ਮੈਂ ਉਸ ਦਾ ਸਮਰਥਨ ਕਰਦਾ ਹਾਂ ਔਰ ਉਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਬਹੁਤ ਹੀ ਵਿਸਥਾਰ ਦੇ ਨਾਲ ਸਾਡੇ ਮੈਂਬਰ ਸਾਹਿਬਾਨ ਨੇ ਯੂਨੀਵਰਸਿਟੀ ਦੇ ਪਿਛੋਕੜ ਜਾਂ ਉਸ ਦੇ ਧਰੋਹਰ ਬਾਰੇ ਦੱਸਿਆ ਕਿ ਸਾਲ 1857 ਅੰਦਰ ਜਿਹੜੀਆਂ ਯੂਨੀਵਰਸਿਟੀਆਂ ਕਾਇਮ ਹੋਈਆਂ, ਚਾਹੇ ਮਦਰਾਸ ਅੰਦਰ, ਚਾਹੇ ਕਲਕੱਤੇ ਅੰਦਰ, ਚਾਹੇ ਬੰਬਈ ਅੰਦਰ, ਜਦੋਂ ਉਹ ਯੂਨੀਵਰਸਿਟੀਆਂ ਸਥਾਪਤ ਹੋਈਆਂ ਤਾਂ ਸਾਡੇ ਉੱਤਰ ਭਾਰਤ ਦੇ ਲੋਕਾਂ ਨੇ ਵੀ ਅਪੀਲ ਕੀਤੀ ਕਿ ਸਾਡੀ ਵੀ ਯੂਨੀਵਰਸਿਟੀ ਇੱਥੇ ਸਥਾਪਿਤ ਕਰਨੀ ਚਾਹੀਦੀ ਹੈ।

ਗ.ਕੌ./ਮ.ਸ਼/1.00/30.06.2022

ਪਰ ਉਸ ਸਮੇਂ ਅਜਿਹਾ ਨਹੀਂ ਹੋਇਆ। ਸਾਡੇ ਸਾਰੇ ਪੰਜਾਬੀਆਂ ਨੇ, ਸਾਰੇ ਪੰਜਾਬ ਨੇ ਇਕੱਠੇ ਹੋ ਕੇ ਸਾਲ 1882 ਵਿੱਚ ਲਾਹੌਰ ਵਿੱਚ ਯੂਨੀਵਰਸਿਟੀ ਸਥਾਪਤ ਕੀਤੀ। ਇਸ ਕਰਕੇ ਜਿੱਥੇ ਪੰਜਾਬ ਦਾ ਪਾਰਟੀਸ਼ਨ ਦੇ ਅੰਦਰ ਬਹੁਤ ਵੱਡਾ ਨੁਕਸਾਨ ਹੋਇਆ, ਸਾਡੇ ਇਤਿਹਾਸਕ ਸਥਾਨ ਉੱਧਰ ਰਹਿ ਗਏ, ਸਾਡੇ ਐਜੂਕੇਸ਼ਨ ਦੇ ਕਾਲਜ, ਸੈਂਟਰ ਵੀ ਉੱਧਰ ਰਹਿ ਗਏ। ਮਾਨਯੋਗ ਮੈਂਬਰ ਸਾਹਿਬਾਨ ਨੇ ਦੱਸਿਆ ਹੈ ਕਿ ਇਹ ਯੂਨੀਵਰਸਿਟੀ ਸ਼ਿਫਟ ਹੋ ਕੇ ਹੁਸ਼ਿਆਰਪੁਰ, ਚੰਡੀਗੜ੍ਹ ਆਈ। ਇਸ ਕਰਕੇ ਸਾਡਾ ਇਹ ਕਹਿਣਾ ਕਿ ਯੂਨੀਵਰਸਿਟੀ ਜਿੱਥੋਂ ਅਸੀਂ ਪੰਜਾਬ ਦੇ ਲੱਖਾਂ ਸਟੂਡੈਂਟ ਉੱਥੋਂ ਪੜ੍ਹੇ ਹਨ ਅਤੇ ਜਿਨ੍ਹਾਂ ਨੇ ਜਾਣਕਾਰੀ ਲਈ ਹੈ ਔਰ 6 ਜ਼ਿਲ੍ਹੇ ਲਗਭਗ ਪੌਣੇ ਦੋ ਸੌ ਕਾਲਜ ਜਿਹੜੇ ਇਸ ਤੋਂ affillted ਹਨ ਇਸ ਕਰਕੇ ਜਿਹੜਾ ਇਹ ਫੈਸਲਾ ਹੈ ਅਤੇ ਜੇਕਰ ਕੋਈ ਅਜਿਹਾ ਮਤਾ ਆਉਂਦਾ ਹੈ ਅਤੇ ਕੇਂਦਰ ਦੀਆਂ ਸਰਕਾਰਾਂ ਨੇ ਜਿਵੇਂ ਪਹਿਲਾਂ ਵੀ ਪੰਜਾਬ ਦੇ ਨਾਲ ਧੱਕਾ ਕੀਤਾ ਹੈ

ਅਤੇ ਪੰਜਾਬ ਦੇ ਵਿਰੋਧ ਦੇ ਅੰਦਰ ਫੈਸਲੇ ਲੈਂਦੇ ਰਹੇ ਹਨ। ਆਉਣ ਵਾਲੇ ਸਮੇਂ ਵਿੱਚ ਵੀ ਜੇਕਰ ਕੋਈ ਅਜਿਹਾ ਫੈਸਲਾ ਆਉਂਦਾ ਹੈ ਤਾਂ ਉਸ ਦਾ ਵਿਰੋਧ ਕਰਾਂਗੇ। ਇਸ ਮਤੇ ਦਾ ਸਵਾਗਤ ਕਰਦੇ ਹਾਂ ਅਤੇ ਬੇਨਤੀ ਕਰਦੇ ਹਾਂ ਕਿ ਕੇਂਦਰ ਦੀਆਂ ਸਰਕਾਰਾਂ ਨੇ ਪਿਛਲੇ ਸਮੇਂ ਚਾਹੇ ਉਹ BBMB ਦਾ ਮਾਮਲੇ ਹੈ ਚਾਹੇ ਸਿਟਕੋ ਦਾ ਮਾਮਲਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ-

"ਕਿ ਇਹ ਸਦਨ ਕੁਝ ਸਵਾਰਥੀ ਹਿੱਤਾਂ ਵੱਲੋਂ ਕਿਸੇ ਨਾ ਕਿਸੇ ਬਹਾਨੇ ਪੰਜਾਬ ਯੂਨੀਵਰਸਿਟੀ ਦਾ ਦਰਜਾ ਬਦਲ ਕੇ ਕੇਂਦਰੀ ਯੂਨੀਵਰਸਿਟੀ ਬਣਾਉਣ ਦੇ ਮਾਮਲੇ ਨੂੰ ਅੱਗੇ ਵਧਾਉਣ ਦੇ ਯਤਨਾਂ ਤੋਂ ਚਿੰਤਤ ਹੈ।

ਸਦਨ ਇਸ ਗੱਲ ਨੂੰ ਮੰਨਦਾ ਹੈ ਅਤੇ ਮਾਨਤਾ ਦਿੰਦਾ ਹੈ ਕਿ ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਦੇ ਇੱਕ ਐਕਟ ਅਰਥਾਤ ਪੰਜਾਬ ਯੂਨੀਵਰਸਿਟੀ ਐਕਟ 1947 ਦੇ ਨਾਲ ਸੁਤੰਤਰਤਾ ਪ੍ਰਾਪਤੀ ਪਿੱਛੋਂ ਮੁੜ ਸ਼ੁਰੂ ਕੀਤੀ ਗਈ ਸੀ ਅਤੇ ਉਸ ਉਪਰੰਤ 1966 ਵਿੱਚ ਪੰਜਾਬ ਰਾਜ ਦੇ ਪੁਨਰਗਠਨ ਸਮੇਂ ਸੰਸਦ ਵੱਲੋਂ ਲਾਗੂ ਕੀਤੇ ਗਏ ਪੰਜਾਬ ਪੁਨਰਗਠਨ ਐਕਟ, 1966 ਦੀ ਧਾਰਾ 72 (1) ਅਧੀਨ ਇਸ ਨੂੰ ਅੰਤਰ-ਰਾਜੀ ਸੰਸਥਾ ਘੋਸ਼ਿਤ ਕੀਤਾ ਗਿਆ ਸੀ। ਆਪਣੀ ਸਥਾਪਨਾ ਤੋਂ ਲੈ ਕੇ, ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਵਿੱਚ ਨਿਰੰਤਰ ਅਤੇ ਨਿਰਵਿਘਨ ਕੰਮ ਕਰ ਰਹੀ ਹੈ। ਇਸ ਨੂੰ ਪੰਜਾਬ ਦੀ ਉਸ ਸਮੇਂ ਦੀ ਰਾਜਧਾਨੀ ਲਾਹੌਰ ਤੋਂ ਹੁਸ਼ਿਆਰਪੁਰ ਅਤੇ ਫਿਰ ਚੰਡੀਗੜ੍ਹ, ਪੰਜਾਬ ਦੀ ਰਾਜਧਾਨੀ ਵਿੱਚ ਤਬਦੀਲ ਕਰ ਦਿੱਤਾ ਗਿਆ ਸੀ। ਪੰਜਾਬ ਦੇ 175 ਤੋਂ ਵੱਧ ਕਾਲਜ, ਜੋ ਕਿ ਫਾਜ਼ਿਲਕਾ, ਫਿਰੋਜ਼ਪੁਰ, ਹੁਸ਼ਿਆਰਪੁਰ, ਲੁਧਿਆਣਾ, ਮੋਗਾ, ਸ੍ਰੀ ਮੁਕਤਸਰ ਸਾਹਿਬ ਅਤੇ ਐਸ.ਬੀ.ਐਸ. ਨਗਰ ਜ਼ਿਲ੍ਹਿਆਂ ਵਿੱਚ ਸਥਿਤ ਹਨ, ਇਸ ਸਮੇਂ ਪੰਜਾਬ ਯੂਨੀਵਰਸਿਟੀ ਨਾਲ ਮਾਨਤਾ ਪ੍ਰਾਪਤ ਹਨ। ਸਮੁੱਚਾ ਖੇਤਰੀ ਅਧਿਕਾਰ ਖੇਤਰ ਅਤੇ ਅਬਾਦੀ, ਜਿਸ ਨੂੰ ਪੰਜਾਬ ਯੂਨੀਵਰਸਿਟੀ ਪੂਰਾ ਕਰ ਰਹੀ ਹੈ, ਮੁੱਖ ਤੌਰ ਤੇ ਪੰਜਾਬ ਰਾਜ ਵਿੱਚ ਆਉਂਦੀ ਹੈ, ਚੰਡੀਗੜ੍ਹ ਦੇ ਕੇਂਦਰ ਸ਼ਾਸਤ ਪ੍ਰਦੇਸ਼ ਦੇ ਅਧੀਨ ਖੇਤਰ ਤੋਂ ਇਲਾਵਾ, ਜੋ ਕਿ ਪਵਿੱਤਰ ਸਦਨ ਦੇ ਬਹੁਤ ਸਾਰੇ ਮਤਿਆਂ ਤੋਂ ਬਾਅਦ ਵੀ ਸਿਰਫ ਪੰਜਾਬ ਰਾਜ ਦੀ ਰਾਜਧਾਨੀ ਵਜੋਂ ਬਹਾਲ ਨਹੀਂ ਕੀਤਾ ਗਿਆ ਅਤੇ ਕੇਂਦਰ ਸ਼ਾਸਿਤ ਪ੍ਰਦੇਸ਼ ਵਜੋਂ ਚਲਦਾ ਰਿਹਾ ਹੈ।

ਇਤਿਹਾਸਿਕ ਤੌਰ ਤੇ, ਪੰਜਾਬ ਦੇ ਲੋਕ ਇਸ ਯੂਨੀਵਰਸਿਟੀ ਨਾਲ ਸ਼ੁਰੂ ਤੋਂ ਹੀ ਬਹੁਤ ਗੂੜ੍ਹੇ ਤੌਰ ਤੇ ਜੁੜੇ ਹੋਏ ਹਨ ਅਤੇ ਇਸ ਯੂਨੀਵਰਸਿਟੀ ਦੀ ਸਥਾਪਨਾ ਨਾਲ ਹੀ ਆਪਣੀ ਪਛਾਣ ਬਣਾਈ ਹੈ। ਪੰਜਾਬ ਯੂਨੀਵਰਸਿਟੀ ਇਤਿਹਾਸਿਕ, ਖੇਤਰੀ ਅਤੇ ਸੱਭਿਆਚਾਰਕ ਕਾਰਨਾਂ ਕਰਕੇ ਪੰਜਾਬੀਆਂ ਦੇ ਮਨਾਂ ਵਿੱਚ ਇਕ ਭਾਵਨਾਤਮਕ ਸਥਾਨ ਰੱਖਦੀ ਹੈ। ਯੂਨੀਵਰਸਿਟੀ ਪੰਜਾਬ ਦੀ ਵਿਰਾਸਤ ਅਤੇ ਵਿਰਸੇ ਦੇ ਵਿਦਿਅਕ ਅਤੇ

ਸੱਭਿਆਚਾਰਕ ਪ੍ਰਤੀਕ ਵਜੋਂ ਇਸ ਹੱਦ ਤੱਕ ਉਭਰੀ ਹੈ ਕਿ ਇਹ ਲਗਭਗ ਪੰਜਾਬ ਰਾਜ ਦਾ ਸਮਾਨਾਰਥੀ ਬਣ ਗਈ ਹੈ।

ਇਸ ਤੱਥ ਦੇ ਬਾਵਜੂਦ ਕਿ ਹਰਿਆਣਾ ਅਤੇ ਹਿਮਾਚਲ ਰਾਜਾਂ ਨੇ ਯੂਨੀਵਰਸਿਟੀ ਨੂੰ ਰੱਖ-ਰਖਾਅ ਘਾਟੇ ਦੀਆਂ ਗ੍ਰਾਂਟਾਂ ਵਿੱਚ ਆਪਣਾ ਹਿੱਸਾ ਦੇਣਾ ਬੰਦ ਕਰ ਦਿੱਤਾ ਸੀ, ਪੰਜਾਬ ਰਾਜ ਨੇ ਆਪਣਾ ਹਿੱਸਾ 20 ਪ੍ਰਤੀਸ਼ਤ ਤੋਂ ਵਧਾ ਕੇ 40 ਪ੍ਰਤੀਸ਼ਤ ਕਰ ਦਿੱਤਾ ਹੈ ਅਤੇ 1976 ਤੋਂ ਲਗਾਤਾਰ ਭੁਗਤਾਨ ਕੀਤਾ ਜਾ ਰਿਹਾ ਹੈ। ਹਰਿਆਣਾ ਸਰਕਾਰ ਨੇ ਇੱਕਪਾਸੜ ਤੌਰ ਤੇ ਯੂਨੀਵਰਸਿਟੀ ਤੋਂ ਆਪਣੇ ਕਾਲਜਾਂ ਦੀ ਮਾਨਤਾ ਵਾਪਸ ਲੈ ਲਈ ਅਤੇ ਇਹਨਾਂ ਨੂੰ ਹਰਿਆਣਾ ਰਾਜ ਦੀਆਂ ਹੋਰ ਯੂਨੀਵਰਸਿਟੀਆਂ ਵਿੱਚ ਤਬਦੀਲ ਕਰ ਦਿੱਤਾ, ਜਿਸ ਨਾਲ ਯੂਨੀਵਰਸਿਟੀ ਦੇ ਮਾਲੀਏ ਵਿੱਚ ਕਮੀ ਆਈ ਹੈ। ਭਾਰਤ ਸਰਕਾਰ ਨੇ 27-10-1997 ਦੀ ਆਪਣੀ ਨੋਟੀਫਿਕੇਸ਼ਨ ਰਾਹੀਂ ਯੂਨੀਵਰਸਿਟੀ ਦੀਆਂ ਵੱਖ-ਵੱਖ ਗਵਰਨਿੰਗ ਬਾਡੀਜ਼ ਵਿੱਚੋਂ ਹਰਿਆਣਾ ਦੀ ਨੁਮਾਇੰਦਗੀ ਖ਼ਤਮ ਕਰ ਦਿੱਤੀ ਸੀ।

ਇਸ ਸਦਨ ਨੇ ਦੇਖਿਆ ਹੈ ਕਿ ਯੂਨੀਵਰਸਿਟੀ ਆਪਣੇ ਵਿੱਤੀ ਮਾਮਲਿਆਂ ਦਾ ਪ੍ਰਬੰਧਨ ਅਤੇ ਸੰਚਾਲਨ ਇੱਕਪਾਸੜ ਢੰਗ ਨਾਲ ਕਰ ਰਹੀ ਹੈ। ਹਾਲਾਂਕਿ ਪੰਜਾਬ ਰਾਜ ਨੇ ਵਿੱਤੀ ਸਾਲ 2020-21 ਦੇ ਦੌਰਾਨ ਗ੍ਰਾਂਟ-ਇਨ-ਏਡ ਨੂੰ 20 ਕਰੋੜ ਰੁਪਏ ਤੋਂ ਵਧਾ ਕੇ 45.30 ਕਰੋੜ ਰੁਪਏ ਕਰ ਦਿੱਤਾ ਹੈ, ਜੋ ਕਿ 75% ਤੋਂ ਜ਼ਿਆਦਾ ਵਾਧਾ ਹੈ। ਇਸ ਤੋਂ ਇਲਾਵਾ, ਯੂਨੀਵਰਸਿਟੀ ਦੁਆਰਾ ਪੰਜਾਬ ਵਿੱਚ ਸਥਿਤ ਮਾਨਤਾ ਪ੍ਰਾਪਤ ਕਾਲਜਾਂ ਤੋਂ ਲਗਭਗ 100 ਕਰੋੜ ਰੁਪਏ ਸਾਲਾਨਾ ਇਕੱਤਰ ਕੀਤੇ ਜਾਂਦੇ ਹਨ। ਇਹ ਚੋਖਾ ਵਾਧਾ ਪੰਜਾਬ ਯੂਨੀਵਰਸਿਟੀ ਦੀਆਂ ਲੋੜਾਂ ਦੇ ਅਨੁਕੂਲ ਨਹੀਂ ਹੋ ਸਕਦਾ, ਪਰ ਅਜਿਹਾ ਇਸ ਕਾਰਨ ਹੋਇਆ ਹੈ ਕਿ ਇੱਥੇ ਕੋਈ ਦੁਵੱਲੀ ਸਲਾਹ-ਮਸ਼ਵਰੇ ਦੀ ਪ੍ਰਕਿਰਿਆ ਨਹੀਂ ਹੈ।

ਇਹ ਸਦਨ ਦ੍ਰਿੜਤਾ ਅਤੇ ਸਰਬਸੰਮਤੀ ਨਾਲ ਮਹਿਸੂਸ ਕਰਦਾ ਹੈ ਕਿ ਪੰਜਾਬ ਯੂਨੀਵਰਸਿਟੀ ਦੇ ਚਰਿੱਤਰ ਨੂੰ ਬਦਲਣ ਦਾ ਕੋਈ ਵੀ ਫੈਸਲਾ ਪੰਜਾਬ ਦੇ ਲੋਕਾਂ ਨੂੰ ਪ੍ਰਵਾਨ ਨਹੀਂ ਹੋਵੇਗਾ ਅਤੇ ਇਸ ਲਈ ਇਸ ਯੂਨੀਵਰਸਿਟੀ ਦੇ ਸੁਭਾਅ ਅਤੇ ਚਰਿੱਤਰ ਵਿੱਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਭਾਰਤ ਸਰਕਾਰ ਨੂੰ ਨਹੀਂ ਕਰਨੀ ਚਾਹੀਦੀ। ਜੇਕਰ ਕੋਈ ਪ੍ਰਸਤਾਵ ਵਿਚਾਰਿਆ ਜਾ ਰਿਹਾ ਹੈ ਤਾਂ ਤੁਰੰਤ ਪ੍ਰਭਾਵ ਨਾਲ ਰੱਦ ਕਰ ਦਿੱਤਾ ਜਾਣਾ ਚਾਹੀਦਾ ਹੈ।

ਇਸ ਲਈ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਉਪਰੋਕਤ ਅਨੁਸਾਰ ਕੇਂਦਰ ਸਰਕਾਰ ਨਾਲ ਮਾਮਲਾ ਉਠਾਏ ਕਿ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ ਦੇ ਸੁਭਾਅ ਅਤੇ ਚਰਿੱਤਰ ਵਿੱਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਨਾ ਕੀਤੀ ਜਾਵੇ।"

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਇਹ ਮਤਾ ਸ਼ੱਕ ਦੇ ਅਧਾਰ ਤੇ ਲਿਆਂਦਾ ਗਿਆ ਹੈ, ਇਸ ਲਈ ਇਸ ਮਤੇ ਨੂੰ ਲਿਆਉਣ ਦੀ ਕੋਈ ਲੋੜ ਨਹੀਂ ਹੈ।

**ਮਾਨਯੋਗ ਸਪੀਕਰ :** ਬੀ.ਜੇ.ਪੀ. ਇਸ ਦੇ ਵਿਰੁੱਧ ਹੈ ?

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਯੂਨੀਵਰਸਿਟੀ ਪੰਜਾਬ ਦੀ ਹੈ। ਬੀ.ਜੇ.ਪੀ. ਇਸ ਦੇ ਹੱਕ ਵਿੱਚ ਹੈ, ਪੰਜਾਬ ਦੀ ਹੀ ਰਹੇਗੀ ਲੇਕਿਨ ਸ਼ੱਕ ਦੇ ਅਧਾਰ ਤੇ ਮਤੇ ਨਹੀਂ ਆਉਂਦੇ।ਸ਼ੱਕ ਦੇ ਅਧਾਰ ਤੇ ਮਤੇ ਕਿੱਥੇ ਆਉਂਦੇ ਹਨ?

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ)** : (ਬੈਠੇ ਬੈਠੇ) ਇਸ ਦੇ ਵਿੱਚ ਸ਼ੱਕ ਕੀ ਹੈ ?

**ਮਾਨਯੋਗ ਸਪੀਕਰ:** ਮੇਰੇ ਖਿਆਲ ਨਾਲ ਇਹ ਮਤਾ ਸਰਬਸੰਮਤੀ ਨਾਲ ਹੋਣਾ ਚਾਹੀਦਾ ਹੈ ਪਰ ਬੀ.ਜੇ.ਪੀ ਇਸ ਮਤੇ ਦੇ ਵਿਰੁੱਧ ਹੈ। ਮੈਂ ਇਸ ਮਤੇ ਲਈ ਵੋਟਿੰਗ ਕਰਵਾ ਲੈਂਦਾ ਹਾਂ।

(ਇਸ ਸਮੇਂ ਮਾਨਯੋਗ ਸਪੀਕਰ ਵੱਲੋਂ ਇਸ ਮਤੇ ਤੇ ਜ਼ੁਬਾਨੀ ਵੋਟਿੰਗ ਕਰਵਾਈ ਗਈ, ਜਿਸ ਵਿਚ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਅਤੇ ਸ਼੍ਰੀ ਜੰਗੀ ਲਾਲ ਮਹਾਜਨ ਤੋਂ ਇਲਾਵਾ ਸਦਨ ਵਿਚ ਹਾਜ਼ਰ ਬਾਕੀ ਸਮੂਹ ਪਾਰਟੀਆਂ ਦੇ ਸਾਰੇ ਮੈਂਬਰ ਸਾਹਿਬਾਨਾਂ ਨੇ ਮਤੇ ਦੇ ਹੱਕ ਵਿੱਚ ਸਮਰਥਨ ਦਿੱਤਾ।)

*ਮਤਾ ਪ੍ਰਵਾਨ ਹੋਇਆ।*

ਕ.ਕ/ਮ.ਕ./1.05/30.06.2022

## MOTION REGARDING NOMINATION OF TWO MEMBERS FOR THE PANJAB UNIVERSITY SENATE

**ਮਾਨਯੋਗ ਸਪੀਕਰ:** ਸਿੱਖਿਆ ਮੰਤਰੀ ਜੀ, ਯੂਨੀਵਰਸਿਟੀ ਸਬੰਧੀ ਪ੍ਰਸਤਾਵ ਪੇਸ਼ ਕਰਨ।

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ –

"ਕਿਉਂਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਦੇ ਦੋ ਮੈਂਬਰ ਵਿਧਾਨ ਸਭਾ ਵਿੱਚੋਂ ਚੁਣ ਕੇ ਜਾਣੇ ਹਨ, ਅਤੇ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਇਸ ਸਾਰੀ ਚੋਣ ਪ੍ਰਕਿਰਿਆ ਨੂੰ ਇਸ ਸਮੇਂ ਦੌਰਾਨ ਪੂਰੀ ਕਰਨਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ ਵੱਖ ਪਾਰਟੀਆਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਪੰਜਾਬ ਵਿਧਾਨ ਸਭਾ ਦੇ ਦੋ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿਉਂਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਦੇ ਦੋ ਮੈਂਬਰ ਵਿਧਾਨ ਸਭਾ ਵਿੱਚੋਂ ਚੁਣ ਕੇ ਜਾਣੇ ਹਨ, ਅਤੇ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਇਸ ਸਾਰੀ ਚੋਣ ਪ੍ਰਕਿਰਿਆ ਨੂੰ ਇਸ ਸਮੇਂ ਦੌਰਾਨ ਪੂਰੀ ਕਰਨਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ ਵੱਖ ਪਾਰਟੀਆਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਪੰਜਾਬ ਵਿਧਾਨ ਸਭਾ ਦੇ ਦੋ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ।"

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਸੀਂ ਵੀ ਚਾਹੁੰਦੇ ਹਾਂ ਕਿ ਇਹ ਅਧਿਕਾਰ ਤੁਹਾਨੂੰ ਦਿੱਤਾ ਜਾਵੇ। We have full faith in you. ਗੁਜ਼ਰਿਸ਼ ਇੰਨੀ ਹੈ ਕਿ ਤੁਸੀਂ ਸਾਰੇ ਲੀਡਰਜ਼ ਦੀ ਰਾਇ ਲੈ ਲੈਣੀ। So that, ਉਹ ਨਾਂਅ ਜਾਣ ਜਿਹੜੇ ਉੱਥੇ ਜਾ ਕੇ ਕੁੱਝ ਕੰਟਰੀਬਿਊਟ ਵੀ ਜਾ ਕੇ ਕਰਨ।

**Mr. Speaker:** Thank you.

ਪ੍ਰਸ਼ਨ ਹੈ –

"ਕਿਉਂਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਦੇ ਦੋ ਮੈਂਬਰ ਵਿਧਾਨ ਸਭਾ ਵਿੱਚੋਂ ਚੁਣ ਕੇ ਜਾਣੇ ਹਨ, ਅਤੇ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਇਸ ਸਾਰੀ ਚੋਣ ਪ੍ਰਕਿਰਿਆ ਨੂੰ ਇਸ ਸਮੇਂ ਦੌਰਾਨ ਪੂਰੀ ਕਰਨਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ ਵੱਖ ਪਾਰਟੀਆਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਪੰਜਾਬ ਵਿਧਾਨ ਸਭਾ ਦੇ ਦੋ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

----

## *OFFICIL RESOLUTION*

**ਮੁੱਖ ਮੰਤਰੀ:** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ –

''ਕੇਂਦਰ ਸਰਕਾਰ ਵੱਲੋਂ 'ਅਗਨੀਪੱਥ ਸਕੀਮ' ਦੇ ਇਕਤਰਫਾ ਐਲਾਨ ਕਾਰਨ ਪੰਜਾਬ ਸਮੇਤ ਸਾਰੇ ਰਾਜਾ ਵਿੱਚ ਵੱਡੇ ਪੱਧਰ ਉੱਤੇ ਵਿਰੋਧ ਪੈਦਾ ਹੋਇਆ ਹੈ।

ਪੰਜਾਬ ਵਿਧਾਨ ਸਭਾ ਸ਼ਿਦੱਤ ਨਾਲ ਮਹਿਸੂਸ ਕਰਦੀ ਹੈ ਕਿ ਸਿਰਫ ਚਾਰ ਸਾਲਾਂ ਲਈ ਨੋਜਵਾਨਾਂ ਨੂੰ ਨੌਕਰੀਆਂ ਦੇਣ ਅਤੇ ਇਨ੍ਹਾਂ ਵਿੱਚੋਂ ਵੀ ਸਿਰਫ 25 ਫੀਸਦੀ ਨੂੰ ਹੀ ਅਗਾਂਹ ਨੌਕਰੀ ਉੱਤੇ ਬਰਕਰਾਰ ਰੱਖਣ ਲਈ ਇਹ ਸਕੀਮ ਨਾ ਤਾਂ ਦੇਸ਼ ਦੀ ਜਵਾਨੀ ਅਤੇ ਨਾ ਹੀ ਕੌਮੀ ਸੁਰੱਖਿਆ ਦੇ ਹਿੱਤ ਵਿੱਚ ਹੈ। ਇਸ ਨੀਤੀ ਨਾਲ ਜੀਵਨ ਭਰ ਦੇਸ਼ ਦੇ ਹਥਿਆਰਬੰਦ ਦਸਤਿਆਂ ਵਿੱਚ ਸੇਵਾ ਕਰਨ ਦੇ ਇੱਛੁਕ ਨੌਜਵਾਨਾਂ ਵਿਚਾਲੇ ਬੈਚੇਨੀ ਪੈਦਾ ਹੋਣ ਦੀ ਸੰਭਾਵਨਾ ਹੈ।

ਇੱਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਦੇਸ਼ ਦੇ ਹਥਿਆਰਬੰਦ ਦਸਤਿਆਂ ਵਿੱਚ ਪੰਜਾਬ ਦੇ ਲਗਭਗ ਇੱਕ ਲੱਖ ਤੋਂ ਵੱਧ ਸੈਨਿਕ ਸੇਵਾ ਕਰ ਰਹੇ ਹਨ ਅਤੇ ਇਨ੍ਹਾਂ ਵਿੱਚੋਂ ਕਈ ਹਰੇਕ ਸਾਲ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਲਈ ਬਲਿਦਾਨ ਦਿੰਦੇ ਹਨ। ਆਪਣੇ ਸਾਹਸ ਅਤੇ ਬਹਾਦਰੀ ਲਈ ਦੁਨੀਆ ਭਰ ਵਿੱਚ ਜਾਣੇ ਜਾਂਦੇ ਪੰਜਾਬ ਦੇ ਨੌਜਵਾਨਾਂ ਲਈ ਭਾਰਤੀ ਹਥਿਆਰਬੰਦ ਦਸਤਿਆਂ ਵਿੱਚ ਸੇਵਾ ਕਰਨਾ ਮਾਣ ਅਤੇ ਸਨਮਾਨ ਦਾ ਪ੍ਰਤੀਕ ਹੈ। ਇਸ ਸਕੀਮ ਨੇ ਪੰਜਾਬ ਦੇ ਉਨ੍ਹਾਂ ਨੌਜਵਾਨਾਂ ਦੇ ਸੁਪਨਿਆਂ ਨੂੰ ਤਹਿਸ-ਨਹਿਸ ਕਰ ਦਿੱਤਾ ਹੈ, ਜਿਹੜੇ ਰੈਗੂਲਰ ਫੌਜੀ ਵੱਜੋਂ ਹਥਿਆਰਬੰਦ ਦਸਤਿਆਂ ਵਿੱਚ ਸ਼ਾਮਿਲ ਹੋਣਾ ਚਾਹੁੰਦੇ ਸਨ।

ਇਸ ਸਕੀਮ ਨੇ ਹਥਿਆਰਬੰਦ ਦਸਤਿਆਂ ਦੀ ਰਵਾਇਤ ਰਹੀ ਵਫਾਦਾਰੀ ਤੇ ਮਾਣ-ਸਨਮਾਨ ਦੀ ਭਾਵਨਾ ਨੂੰ ਵੀ ਕਮਜ਼ੋਰ ਕੀਤਾ ਹੈ।

ਇਹ ਸਦਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਅਗਨੀਪੱਥ ਸਕੀਮ ਨੂੰ ਤੁਰੰਤ ਵਾਪਿਸ ਲੈਣ ਲਈ ਮਾਮਲਾ ਉਠਾਉਣ ਦੀ ਸਿਫਾਰਸ਼ ਕਰਦਾ ਹੈ।''

ਪ.ਸ਼./ਸ਼.ਜ./01.10/30.06.2022

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

" ਕਿ ਕੇਂਦਰ ਸਰਕਾਰ ਵੱਲੋਂ 'ਅਗਨੀਪੱਥ ਸਕੀਮ' ਦੇ ਇਕਤਰਫ਼ਾ ਐਲਾਨ ਕਾਰਨ ਪੰਜਾਬ ਸਮੇਤ ਸਾਰੇ ਰਾਜਾਂ ਵਿੱਚ ਵੱਡੇ ਪੱਧਰ ਉੱਤੇ ਵਿਰੋਧ ਪੈਦਾ ਹੋਇਆ ਹੈ।

ਪੰਜਾਬ ਵਿਧਾਨ ਸਭਾ ਸ਼ਿੱਦਤ ਨਾਲ ਮਹਿਸੂਸ ਕਰਦੀ ਹੈ ਕਿ ਸਿਰਫ ਚਾਰ ਸਾਲਾਂ ਲਈ ਨੌਜਵਾਨਾਂ ਨੂੰ ਨੌਕਰੀਆਂ ਦੇਣ ਅਤੇ ਇਨ੍ਹਾਂ ਵਿੱਚੋਂ ਵੀ ਸਿਰਫ਼ 25 ਫ਼ੀਸਦੀ ਨੂੰ ਹੀ ਅਗਾਂਹ ਨੌਕਰੀ ਉੱਤੇ ਬਰਕਰਾਰ ਰੱਖਣ ਲਈ ਇਹ ਸਕੀਮ ਨਾ ਤਾਂ ਦੇਸ਼ ਦੀ ਜਵਾਨੀ ਅਤੇ ਨਾ ਹੀ ਕੌਮੀ ਸੁਰੱਖਿਆ ਦੇ ਹਿੱਤ ਵਿੱਚ ਹੈ। ਇਸ ਨੀਤੀ ਨਾਲ ਜੀਵਨ ਭਰ ਦੇਸ਼ ਦੇ ਹਥਿਆਰਬੰਦ ਦਸਤਿਆਂ ਵਿੱਚ ਸੇਵਾ ਕਰਨ ਦੇ ਇੱਛੁਕ ਨੌਜਵਾਨਾਂ ਵਿਚਾਲੇ ਬੈਚੇਨੀ ਪੈਦਾ ਹੋਣ ਦੀ ਸੰਭਾਵਨਾ ਹੈ।

ਇੱਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਦੇਸ਼ ਦੇ ਹਥਿਆਰਬੰਦ ਦਸਤਿਆਂ ਵਿੱਚ ਪੰਜਾਬ ਦੇ ਲਗਭਗ ਇੱਕ ਲੱਖ ਤੋਂ ਵੱਧ ਸੈਨਿਕ ਸੇਵਾ ਕਰ ਰਹੇ ਹਨ ਅਤੇ ਇਨ੍ਹਾਂ ਵਿੱਚੋਂ ਕਈ ਹਰੇਕ ਸਾਲ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਲਈ ਬਲਿਦਾਨ ਦਿੰਦੇ ਹਨ। ਆਪਣੇ ਸਾਹਸ ਅਤੇ ਬਹਾਦਰੀ ਲਈ ਦੁਨੀਆਂ ਭਰ ਵਿੱਚ ਜਾਣੇ ਜਾਂਦੇ ਪੰਜਾਬ ਦੇ ਨੌਜਵਾਨਾਂ ਲਈ ਭਾਰਤੀ ਹਥਿਆਰਬੰਦ ਦਸਤਿਆਂ ਵਿੱਚ ਸੇਵਾ ਕਰਨਾ ਮਾਣ ਅਤੇ ਸਨਮਾਨ ਦਾ ਪ੍ਰਤੀਕ ਹੈ। ਇਸ ਸਕੀਮ ਨੇ ਪੰਜਾਬ ਦੇ ਉਨ੍ਹਾਂ ਨੌਜਵਾਨਾਂ ਦੇ ਸੁਪਨਿਆਂ ਨੂੰ ਤਹਿਸ-ਨਹਿਸ ਕਰ ਦਿੱਤਾ ਹੈ, ਜਿਹੜੇ ਰੈਗੂਲਰ ਫੌਜੀ ਵੱਜੋਂ ਹਥਿਆਰਬੰਦ ਦਸਤਿਆਂ ਵਿੱਚ ਸ਼ਾਮਿਲ ਹੋਣਾ ਚਾਹੁੰਦੇ ਸਨ।

ਇਸ ਸਕੀਮ ਨੇ ਹਥਿਆਰਬੰਦ ਦਸਤਿਆਂ ਦੀ ਰਵਾਇਤ ਰਹੀ ਵਫ਼ਾਦਾਰੀ ਤੇ ਮਾਣ-ਸਨਮਾਨ ਦੀ ਭਾਵਨਾ ਨੂੰ ਵੀ ਕਮਜ਼ੋਰ ਕੀਤਾ ਹੈ।

ਇਹ ਸਦਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਅਗਨੀਪਥ ਸਕੀਮ ਨੂੰ ਤੁਰੰਤ ਵਾਪਿਸ ਲੈਣ ਲਈ ਮਾਮਲਾ ਉਠਾਉਣ ਦੀ ਸਿਫ਼ਾਰਸ਼ ਕਰਦਾ ਹੈ।"

**ਕਾਨੂੰਨ ਤੇ ਵਿਧਾਨਕ ਮਾਮਲੇ ਮੰਤਰੀ (ਸਰਦਾਰ ਹਰਜੋਤ ਸਿੰਘ ਬੈਂਸ)**: ਮਾਨਯੋਗ ਸਪੀਕਰ ਸਾਹਿਬ, ਮੈਂ ਦੋਵੇਂ ਹੱਥ ਜੋੜ ਕੇ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬੜੇ ਹੀ ਗੰਭੀਰ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਕਿਉਂਕਿ ਇਹ ਇੱਕ ਨੈਸ਼ਨਲ ਇੰਪਾਰਟੈਂਸ ਦਾ ਵਿਸ਼ਾ ਹੈ ਅਤੇ ਮੈਂ ਇਸ ਪ੍ਰਸਤਾਵ ਦੇ ਹੱਕ ਵਿੱਚ ਖੜ੍ਹਾ ਹਾਂ। ਇਸ ਤੋਂ ਪਹਿਲਾਂ, ਮੈਂ ਆਪਣੀ ਗੱਲ ਸ਼ੁਰੂ ਕਰਾਂ, as a Member of house ਅਤੇ ਪੰਜਾਬੀ ਹੋਣ ਦੇ ਨਾਤੇ ਇੱਕ ਬਹੁਤ ਹੀ ਮੰਦਭਾਗਾ incident, ਜੋ ਕਿ Udaipur (Rajasthan) ਦੇ ਵਿੱਚ ਹੋਇਆ ਹੈ, ਨੂੰ ਕੰਡੈਮ ਕਰਦਾ ਹਾਂ। ਮੈਂ ਆਪ ਜੀ ਦੇ ਰਾਹੀਂ ਰਾਜਸਥਾਨ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ Test case ਬਣਾ ਕੇ ਜਿਹੜੇ ਦੋਸ਼ੀ ਹਨ, ਉਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ ਤਾਂ ਜੋ ਦੁਬਾਰਾ ਕਦੇ ਵੀ ਇਹੋ ਜਿਹੀ ਘਟਨਾ ਨਾ

ਹੋਵੇ। ਆਨਰੇਬਲ ਸਰ, ਹੁਣ ਮੈਂ ਅਗਨੀਪਥ ਸਕੀਮ ਸਬੰਧੀ ਗੱਲ ਕਰਾਂਗਾ। ਅੰਗਰੇਜ਼ੀ ਦਾ ਇੱਕ ਅਲਫਾਜ਼ ਹੈ, "Deceit", ਜਿਸ ਦਾ ਮਤਲਬ ਹੁੰਦਾ ਹੈ ਕਿ ਤੁਸੀਂ ਇੱਕ ਸਫੈਦ ਝੂਠ ਨੂੰ ਸੱਚ ਬਣਾ ਕੇ ਲੋਕਾਂ ਸਾਹਮਣੇ ਰੱਖ ਦਿਓ। ਪੂਰੇ ਦੇਸ਼ ਦੇ ਵਿੱਚ ਰੌਲਾ ਪਾਇਆ ਜਾ ਰਿਹਾ ਹੈ ਕਿ Agnipath is an employment generation. ਪਰ ਸੱਚ ਇਹ ਹੈ ਕਿ ਦੇਸ਼ ਦੀ ਸਭ ਤੋਂ ਸ਼ਾਨਦਾਰ ਨੌਕਰੀ ਖਤਮ ਕੀਤੀ ਜਾ ਰਹੀ ਹੈ। ਸਰ, ਇਸ ਸਮੇਂ ਇੰਡੀਆ ਦੁਨੀਆ ਦਾ ਸਭ ਤੋਂ youngest ਦੇਸ਼ ਹੈ। ਸਾਡੀ 50% ਆਬਾਦੀ 25 ਸਾਲ ਤੋਂ ਥੱਲੇ ਹੈ। ਹਿੰਦੁਸਤਾਨੀ ਦੀ ਐਵਰੇਜ ਉਮਰ 29 ਸਾਲ ਹੈ। ਚਾਈਨਾ ਦੇ ਵਿੱਚ 37 ਸਾਲ ਹੈ, ਜਾਪਾਨ ਦੇ ਵਿੱਚ 48 ਸਾਲ ਹੈ। ਸਾਡੇ ਕੋਲ ਸਭ ਤੋਂ ਨੌਜਵਾਨ ਆਬਾਦੀ ਹੈ। ਸਰ, ਇਸ ਵਕਤ ਸਾਡੀ ਸਭ ਤੋਂ ਵੱਡੀ ਸਮੱਸਿਆ ਬੇਰੁਜ਼ਗਾਰੀ ਹੈ।

1.15/ਜਸਪਾਲ/30.6.22/ਜੈਨ

ਉਸ ਵਕਤ ਸਾਡੇ ਨਾਲ ਏਨਾ ਵੱਡਾ ਧੋਖਾ ਕੀਤਾ ਹੈ। ਸਰ, ਮੈਂ ਆਪਣੀ ਗੱਲ ਨੂੰ ਸਾਬਤ ਕਰਨ ਲਈ ਕੁਝ ਅੰਕੜੇ ਇਸ ਸਦਨ ਵਿਚ ਪੇਸ਼ ਕਰਾਂਗਾ। ਸਰ, ਜਿਹੜੀ ਸਾਲ 2015-16 ਵਿਚ ਫੌਜ ਦੀ ਭਰਤੀ ਹੋਈ, ਉਹ 71804 ਹੋਈ। ਸਰ, ਕਿਉਂਕਿ ਇਹ ਇਸ਼ੂ ਨੈਸ਼ਨਲ ਇੰਪਾਰਟੈਂਸ ਦਾ ਹੈ ਇਸ ਕਰਕੇ ਮੈਂ ਨਾਲ ਇੰਗਲਿਸ਼ ਵਿਚ ਇਹ ਡਾਟਾ ਰਿਪੀਟ ਕਰ ਰਿਹਾ ਹਾਂ in the year 2015-16 - 71804, 2016-17 ਵਿਚ 52447, in the year 2016-17 - 52447, ਸਰ 2017-18 ਵਿੱਚ 50026, in the year 2017-2018 - 50026 , 2018-19 ਵਿੱਚ 53431, in the year 2018-19 - 53541, 2019-20 ਵਿਚ 80572, in the year 2019-20 80572, ਸਾਲ 2020-21 ਵਿਚ ਸਿਫਰ, 2021-22 ਵਿਚ ਸਿਫਰ, ਜ਼ੀਰੋ। ਸਰ, ਢਾਈ ਸਾਲ ਸਾਡੇ ਬੱਚੇ ਮਿਹਨਤ ਕਰਦੇ ਰਹੇ, ਆਪਣਾ ਪਸੀਨਾ ਵਹਾਇਆ ਤੇ ਉਨ੍ਹਾਂ ਨਾਲ ਧੱਕਾ ਕਰ ਦਿੱਤਾ। ਅੱਜ ਕਹਿੰਦੇ ਹਨ ਕਿ ਅਸੀਂ ਇੰਪਲਾਇਮੈਂਟ ਜੈਨਰੇਸ਼ਨ ਦੇ ਦਿੱਤੀ ਤੇ ਕਹਿੰਦੇ ਹਨ ਕਿ ਅਗਨੀ ਪੱਥ ਸਕੀਮ ਵਿੱਚ 46000 ਬੱਚੇ ਭਰਤੀ ਕਰਾਂਗੇ। ਸਰ, ਇੱਕ ਸਭ ਤੋਂ ਸ਼ਾਨਦਾਰ ਨੌਕਰੀ, ਉਹ ਨੌਕਰੀ ਜਿਸ ਦੇ ਵਿਚ ਉਹ ਦੇਸ਼ ਦੀ ਸੇਵਾ ਕਰਦਾ ਹੈ ਤਾਂ ਉਸ ਦਾ ਸੀਨਾ ਚੌੜਾ ਹੋ ਜਾਂਦਾ ਹੈ, ਤਨਖਾਹ ਮਿਲਦੀ ਹੈ, ਰਿਟਾਇਰਮੈਂਟ ਤੋਂ ਬਾਅਦ ਪੈਨਸ਼ਨ ਮਿਲਦੀ ਹੈ, ਉਸ ਤੋਂ ਬਾਅਦ ਜਦੋਂ ਉਹ ਆਪਣੇ ਪਿੰਡ, ਨਗਰ ਜਾਂਦਾ ਹੈ ਤਾਂ ਉਸ ਨੂੰ ਇੱਜ਼ਤ ਮਿਲਦੀ ਹੈ, ਉਸ ਨੂੰ ਸਨਮਾਨ ਮਿਲਦਾ ਹੈ। ਅਗਰ ਉਸ ਨੇ ਕਨਟੀਨ ਤੋਂ ਚਾਹ ਪੱਤੀ ਲੈਣੀ ਹੈ, ਕੋਈ ਸਰਫ ਲੈਣਾ ਹੈ, ਕੋਈ ਰੰਮ ਲੈਣੀ ਹੈ ਤਾਂ ਉਹ ਸਸਤੀ ਮਿਲਦੀ ਹੈ। ਮੋਟਰ ਸਾਇਕਲ ਲੈਣਾ ਹੈ, ਗੱਡੀ ਲੈਣੀ ਹੈ ਤਾਂ ਉਹ ਸਸਤੀ ਮਿਲਦੀ ਹੈ। ਉਸ ਨੂੰ ਕੁਝ ਹੋ ਜਾਵੇ, ਉਸ ਦੇ ਪਰਿਵਾਰ ਨੂੰ ਕੁਝ ਹੋ ਜਾਵੇ ਤਾਂ ਇਲਾਜ ਮੁਫਤ ਮਿਲਦਾ ਹੈ। ਸਭ ਤੋਂ ਸ਼ਾਨਦਾਰ ਨੌਕਰੀ ਖਤਮ ਕਰਕੇ ਕਹਿੰਦੇ ਹਨ ਕਿ 46000 ਬੰਦੇ ਚਾਰ ਸਾਲ ਲਈ ਭਰਤੀ ਕਰਾਂਗੇ। ਸਰ, ਮੈਂ

ਨਾਲ ਹੀ ਇੱਕ ਹੋਰ ਡਾਟਾ ਦੱਸਣਾ ਚਾਹਾਂਗਾ ਕਿ ਗੌਰਮਿੰਟ ਆਫ ਇੰਡੀਆ ਨੇ 10 ਦਸੰਬਰ, 2021 ਨੂੰ ਪਾਰਲੀਮੈਂਟ ਨੂੰ ਇਨਫਾਰਮ ਕੀਤਾ ਕਿ ਇੱਕ ਲੱਖ ਚਾਰ ਹਜ਼ਾਰ 53 ਅਸਾਮੀਆਂ ਆਰਮੀ ਵਿਚ ਖਾਲੀ ਹਨ, 12431 ਨੇਵੀ ਵਿਚ ਖਾਲੀ ਹਨ, 54071 ਏਅਰ ਫੋਰਸ ਵਿੱਚ ਖਾਲੀ ਹਨ, ਯਾਨੀ ਸਵਾ ਲੱਖ ਅਸਾਮੀਆਂ ਦਸੰਬਰ, 2021 ਵਿਚ ਖਾਲੀ ਸੀ ਜੇਕਰ ਆਪਾਂ ਦਸੰਬਰ ਤੋਂ ਬਾਅਦ ਦਾ ਕੈਲਕੁਲੇਟ ਕਰੀਏ ਤਾਂ ਇਹ ਦੋ ਲੱਖ ਅਸਾਮੀਆਂ ਇਸ ਵਕਤ ਸਾਡੇ ਆਰਮ ਫੋਰਸਿਜ਼ ਵਿਚ ਖਾਲੀ ਹਨ। ਉਹ ਸਾਰੀ ਖਤਮ ਕਰ ਦਿੱਤੀ, ਉਹ ਸਾਰੀ ਖਤਮ ਕਰਕੇ 46000 ਬੰਦਿਆਂ ਨੂੰ ਅਸੀਂ ਭਰਤੀ ਕਰਾਂਗੇ। ਸਰ, ਜਿਹੜੇ ਉਹ ਕਰਕੇ ਆਉਣਗੇ ਉਨ੍ਹਾਂ ਨੂੰ ਨਾਂ ਪਤਾ ਕੀ ਦਿੱਤਾ ਹੈ, ਅਗਨੀ ਵੀਰ। ਸਰ, ਮੈਂ ਦੱਸਣਾ ਚਾਹਾਂਗਾ, ਜੋ ਮੈਨੂੰ ਲੱਗਦਾ ਹੈ ਕਿ ਅਸਲੀ ਅਗਨੀ ਵੀਰ ਪਤਾ ਕੌਣ ਹੈ, ਅਸਲੀ ਅਗਨੀ ਵੀਰ ਤਾਂ ਉਹ ਹਨ ਜਿਹੜੇ ਢਾਈ ਸਾਲ ਮਿਹਨਤ ਕਰਦੇ ਰਹੇ, ਸਵੇਰੇ ਚਾਰ ਵਜੇ ਉਠ ਕੇ, ਪੰਜ ਵਜੇ ਉਠ ਕੇ ਕਿ ਅਸੀਂ ਦੇਸ਼ ਦੀ ਸੇਵਾ ਕਰਾਂਗੇ, ਅਸੀਂ ਆਪਣੇ ਮਾਂ ਬਾਪ ਦੇ ਸੁਪਨੇ ਪੂਰੇ ਕਰਾਂਗੇ। ਜਿਹੜਾ ਤੁਸੀਂ ਕਹਿੰਦੇ ਹੋ ਕਿ 1171000 ਰੁਪਿਆ ਦਿਆਂਗੇ, ਹਰ ਉਸ ਅਗਨੀ ਵੀਰ ਨੂੰ ਉਹ ਕੰਪਨਸੇਸ਼ਨ ਮਿਲਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਮਤੇ ਦਾ ਪਾਰਟ ਬਣੇ। ਸਰ, ਤੁਸੀਂ ਉਨ੍ਹਾਂ ਦੇ ਸੁਪਨੇ ਤੋੜ ਦਿੱਤੇ you have shattered their dreams.

ਢਾਈ ਸਾਲਾਂ ਦੀ ਮਿਹਨਤ ਦਾ ਕੋਈ ਜਵਾਬ ਦੇਵੇ। ਸਰ, ਉਨ੍ਹਾਂ ਦੇ ਐਡਮਿੱਟ ਕਾਰਡ ਆ ਗਏ। ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਹ ਮੁੱਦਾ ਲੋਕ ਸਭਾ ਵਿਚ ਚੁੱਕਿਆ ਸੀ। ਜਦੋਂ ਅਸੀਂ ਇਲੈੱਕਸ਼ਨ ਲੜਦੇ ਸੀ ਤਾਂ ਹਰ ਪਿੰਡ ਵਿਚ ਜਾਂਦੇ ਸੀ ਤਾਂ ਸਾਨੂੰ ਸਾਰਿਆਂ ਨੂੰ ਨੌਜਵਾਨ ਮਿਲਦੇ ਸੀ ਉਹ ਕਹਿੰਦੇ ਸੀ ਕਿ ਸਾਡੀ ਗੱਲ ਕੌਣ ਚੁੱਕੇਗਾ। ਸਰ, ਅੱਜ ਤੁਸੀਂ ਉਨ੍ਹਾਂ ਦੇ ਸੁਪਨੇ ਤੋੜ ਦਿੱਤੇ। ਸਰ, ਅਸਲੀ ਅਗਨੀ ਵੀਰ ਉਹ ਹਨ।

ਸਰ, ਮੈਂ ਹੁਣ ਇਸ ਅਗਨੀ ਵੀਰ ਸਕੀਮ ਦੀ ਚੰਗਿਆਈਆਂ ਤੇ ਬੁਰਾਈਆਂ ਉਤੇ ਆਉਂਦਾ ਹਾਂ। ਸਰ, ਜਦੋਂ ਦੁਨੀਆਂ ਵਿਚ ਗੱਲ ਹੁੰਦੀ ਹੈ ਤਾਂ ਆਪਾਂ ਅਮਰੀਕਾ ਦੀ ਗੱਲ ਕਰਦੇ ਹਾਂ, ਬੈਸਟ ਮਾਡਲ। ਸਰ, ਅਮਰੀਕਾ ਇਹ ਸਕੀਮ ਬਹੁਤ ਚਿਰ ਤੋਂ ਚਲਾ ਰਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਜਿਹੜੀ ਅਮਰੀਕਾ ਵਿਚ ਹੋਮਲੈਸ ਪਾਪੂਲੇਸ਼ਨ ਹੈ, ਮੇਰੇ ਕੋਲ ਇਹ ਇੱਕ ਰਿਸਰਚ, ਸਟੱਡੀ ਹੈ, ਸਰ ਉਥੇ 13 ਪ੍ਰਤੀਸ਼ਤ of the homeless population of U.S.A is Army veteran ਯਾਨੀ ਅਮਰੀਕਾ ਦੇ 13% ਲੋਕ ਜਿਨ੍ਹਾਂ ਕੋਲ ਘਰ ਨਹੀਂ ਹਨ, ਉਹ ਸਾਬਕਾ ਫੌਜੀ ਹਨ। ਸਰ, ਅਮਰੀਕਾ ਵਿਚ ਕੀ ਦਿੱਕਤ ਹੈ, ਸਰ ਉਹ ਪੈਨਸ਼ਨ ਨਹੀਂ ਦੇਣਾ ਚਾਹੁੰਦੇ । ਅਸਲੀਅਤ ਇਹ ਨਹੀਂ ਹੈ, ਅਸਲੀਅਤ ਇਹ ਹੈ ਕਿ ਸਿਰਫ ਡਿਫੈਂਸ ਪੈਨਸ਼ਨ ਬਿੱਲ ਤੋਂ, ਸਿਰਫ ਪੈਨਸ਼ਨ ਦੇਣ ਤੋਂ ਭੱਜਣ ਲਈ ਅਸੀਂ ਆਪਣੇ ਜਿਨ੍ਹਾਂ ਨੂੰ ਸਭ ਤੋਂ ਵੱਧ ਮਾਨ ਸਨਮਾਨ ਦੇਣਾ ਚਾਹੀਦਾ ਹੈ,

ਅਸੀਂ ਉਨ੍ਹਾਂ ਨਾਲ ਏਨਾ ਵੱਡਾ ਧੱਕਾ ਕਰ ਰਹੇ ਹਾਂ। ਤੁਸੀਂ ਸਾਡੇ ਉਤੇ ਏਨੇ ਟੈਕਸ ਲਗਾਏ ਹੋਏ ਹਨ, ਏਨਾ ਮਹਿੰਗਾ ਪੈਟਰੋਲ ਤੇ ਡੀਜ਼ਲ ਕੀਤਾ ਹੈ, ਸਾਡੇ ਉਤੇ ਰੁਪਿਆ ਹੋਰ ਲਗਾ ਦਿਉ ਪਰ ਸਾਡੇ ਜਿਹੜੇ ਦੇਸ਼ ਦੀ ਰੱਖਿਆ ਕਰਦੇ ਹਨ ਉਨ੍ਹਾਂ ਨੂੰ ਤੁਸੀਂ ਬਣਦਾ ਮਾਨ ਸਨਮਾਨ ਦਿਉ। ਸਰ, ਇਸ ਵਕਤ ਜਿਹੜੀ contemporary geo-politics ਹੈ, ਉਸ ਵਿਚ ਦੋ ਵੱਡੀਆਂ ਘਟਨਾਵਾਂ ਹੋਈਆਂ। ਦੋ ਇਸ ਤਰ੍ਹਾਂ ਦੇ ਮੁਲਕ ਜਿਹੜੇ ਇਸ ਫਾਰਮੂਲੇ ਉਤੇ ਚੱਲੇ ਹਨ ਉਹ ਜੰਗ ਹਾਰੀ ਬੈਠੇ ਹਨ। ਸਰ, ਇੱਕ ਯੁਕਰੇਨ ਫਸਿਆ ਬੈਠਾ ਹੈ, ਰਸ਼ੀਆ ਦੇ ਵਿੱਚ ਵੀ ਇਸ ਤਰ੍ਹਾਂ ਹੀ ਹੋਇਆ ਹੈ ਤੇ ਦੂਜਾ ਯੂ.ਐਸ.ਏ.ਨੂੰ ਅਫਗਾਨਿਸਤਾਨ ਛੱਡ ਕੇ ਜਾਣਾ ਪਿਆ। ਸਰ, ਇਹ ਦੋਨੋਂ ਮੁਲਕ ਇਸੇ ਪੈਟਰਨ ਉਤੇ ਚਲਦੇ ਸਨ। ਸਰ, ਇਸ ਵਿਚ ਇੱਕ ਹੋਰ ਜਦੋਂ ਮੈਂ ਰਿਸਰਚ ਕਰ ਰਿਹਾ ਸੀ ਤਾਂ ਮੈਂ ਇਥੇ ਦੇਖਿਆ ਕਿ ਇੱਕ ਆਰਮੀ ਦੀ ਬੈਕਬੋਨ ਕੀ ਹੈ, ਆਰਮੀ ਦੀ ਰੀੜ੍ਹ ਦੀ ਹੱਡੀ ਕੀ ਹੈ? ਇੱਕ ਫੌਜੀ ਤਿਰੰਗੇ ਲਈ ਜਾਨ ਵਾਰਦਾ ਹੈ, ਇੱਕ ਫੌਜੀ ਜਾਨ ਵਾਰਦਾ ਹੈ ਨਾਂ, ਨਮਕ ਔਰ ਨਿਸ਼ਾਨ ਲਈ। ਉਸਦਾ ਨਿਸ਼ਾਨ ਹੈ ਸੈਕਰੀਫਾਈਸ। ਸਰ, ਇੱਕ ਰੈਜੀਮੈਂਟ ਫੌਜੀ ਦੀ ਜਾਨ ਹੁੰਦੀ ਹੈ। ਅਗਨ ਪੱਥ scheme will finish the Regiment thing ਰੈਜੀਮੈਂਟਾਂ ਖਤਮ ਹੋ ਜਾਣਗੀਆਂ

ਬ.ਕ./ਹ.ਸ./30.6.22/1.20

ਇਕ ਹੋਰ ਗੱਲ ਮੈਨੂੰ ਕਿਸੇ ਫੌਜੀ ਨੇ ਦੱਸੀ ਸੀ ਕਿ ਸਭ ਤੋਂ ਇੰਪਾਰਟੈਂਟ ਜ਼ਿੰਦਗੀ ਵਿੱਚ ਕੀ ਹੁੰਦਾ ਹੈ? More than your training: ਤੁਹਾਡੀ ਟ੍ਰੇਨਿੰਗ ਤੋਂ ਵੱਧ, ਸਿੱਖਿਆ ਤੋਂ ਵੱਧ ਅਤੇ ਅਹਿਮ ਚੀਜ਼ ਤਜ਼ਰਬਾ ਹੁੰਦੀ ਹੈ, ਐਕਸਪੀਰੀਐਂਸ ਹੁੰਦਾ ਹੈ। ਜੋ ਮੈਂ 20-21 ਸਾਲ ਦੀ ਉਮਰ ਵਿੱਚ ਸੀ, ਅੱਜ 31 ਸਾਲ ਦੀ ਉਮਰ ਵਿੱਚ ਨਹੀਂ ਹਾਂ। ਮੈਨੂੰ ਜ਼ਿੰਦਗੀ ਨੇ ਤਜ਼ਰਬੇ ਨਾਲ ਬਹੁਤ ਕੁਝ ਸਿਖਾਇਆ ਹੈ। ਸਾਡੇ ਇੱਥੇ ਟ੍ਰੇਨਿੰਗ ਬਹੁਤ ਘੱਟ ਹੈ ਦੂਜਾ, ਇੰਡੀਆ ਦੀ ਸਿਚੁਏਸ਼ਨ ਅਜਿਹੀ ਹੈ, ਜਿੱਥੇ ਪਹਾੜੀਆਂ ਵਿੱਚ ਟੈਂਪਰੇਚਰ ਮਾਈਨਸ ਤੇ ਚਲਾ ਜਾਂਦਾ ਹੈ, ਸਾਡੇ ਇੱਥੇ ਗਲੇਸ਼ੀਅਰ ਹਨ, ਡੈਜ਼ਰਟ ਹਨ ਜਿੱਥੇ 50:50 ਡਿਗਰੀ ਟੈਂਪਰੇਚਰ ਚਲਾ ਜਾਂਦਾ ਹੈ। ਇਸ ਦੇ ਨਾਲ ਹੀ ਸਾਡੇ ਕੋਲ ਉਹ ਦੁਸ਼ਮਣ ਹਨ, ਜਿਹੜੇ ਸਾਨੂੰ ਬਰਬਾਦ ਕਰਨ ਬਾਰੇ 24 ਘੰਟੇ ਸੋਚਦੇ ਰਹਿੰਦੇ ਹਨ, ਜਿਵੇਂ ਉਨ੍ਹਾਂ ਨੇ ਪਾਸਟ ਵਿੱਚ ਕੀਤਾ ਹੈ, ਉਨ੍ਹਾਂ ਨੇ ਨਾਪਾਕ ਇਰਾਦੇ ਹਨ। ਸੋ, ਸਾਡੇ ਕੋਲ ਅਜਿਹੇ ਦੁਸ਼ਮਣ ਹਨ ਅਤੇ ਸਾਡੇ ਅਜਿਹੇ ਹਾਲਾਤ ਹਨ। ਸਾਨੂੰ well-trained, well-experienced, ਜਿਸ ਨੇ 4-5 ਮੌਸਮ ਦੇਖੇ ਹੋਣ, ਅਜਿਹੇ ਫੌਜੀ ਚਾਹੀਦੇ ਹਨ। ਹੁਣੇ ਹੁਣੇ ਇਕ illustration ਮੇਰੇ ਦਿਮਾਗ ਵਿੱਚ ਆਈ ਹੈ, ਮੈਂ ਅੱਖਾਂ ਬੰਦ ਕਰਕੇ 2-4 ਮਿੰਟ ਸੋਚਿਆ ਹੈ। ਇਕ ਅਗਨੀਵੀਰ ਨੂੰ ਸਾਢੇ ਤਿੰਨ ਸਾਲ ਲੰਘ ਗਏ ਹਨ ਅਤੇ ਸਿਰਫ 3-4 ਮਹੀਨੇ ਬਾਕੀ ਰਹਿੰਦੇ ਹਨ, ਉਧਰੋਂ ਮਿਲੀਟੈਂਟ ਆ ਜਾਣ। ਉਹ ਕੀ ਸੋਚੇਗਾ? ਉਹ ਇਹ ਸੋਚੇਗਾ ਕਿ ਇਕ ਪਾਸੇ ਉਹ ਸਰਕਾਰ ਹੈ, ਜਿਹੜੀ ਮੈਨੂੰ ਪੈਨਸ਼ਨ ਦੇਣ ਤੋਂ ਭੱਜ ਰਹੀ ਹੈ। ਜੇਕਰ ਮੈਨੂੰ ਕੁਝ ਹੋ ਗਿਆ ਤਾਂ ਕੁਝ ਨਹੀਂ

ਹੋਵੇਗਾ ਪਰ ਜੇਕਰ ਮੈਂ ਇਥੋਂ ਬਚ ਕੇ ਚਲਾ ਗਿਆ ਤਾਂ ਤਿੰਨ ਮਹੀਨੇ ਬਾਅਦ ਮੈਨੂੰ 11 ਲੱਖ 71 ਹਜ਼ਾਰ ਰੁਪਿਆ ਮਿਲ ਜਾਵੇਗਾ ਅਤੇ ਇਕ ਪਾਰਟੀ, ਜਿਹੜੀ ਦੇਸ਼ ਦੀ ਸੱਤਾ ਵਿੱਚ ਹੈ, ਉਸ ਦੇ ਲੀਡਰ ਕਹਿੰਦੇ ਹਨ ਕਿ ਤੁਹਾਨੂੰ ਅਸੀਂ ਆਪਣੇ ਦਫਤਰ ਵਿੱਚ ਸਕਿਓਰਟੀ ਗਾਰਡ ਰੱਖ ਲਵਾਂਗੇ।(ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਰ, ਜੋ ਦੇਸ਼ ਦੀ ਸੇਵਾ ਕਰਨਗੇ, ਸਾਡੀ ਰੱਖਿਆ ਕਰਨਗੇ ਕਲ੍ਹ ਨੂੰ ਜਦੋਂ ਅਸੀਂ ਸਿਨੇਮਾ ਦੇਖਣ ਜਾਵਾਂਗੇ, ਜਦੋਂ ਅਸੀਂ ਮਾਲਜ਼ ਵਿੱਚ ਜਾਵਾਂਗੇ ਤਾਂ ਉਹ ਸਾਨੂੰ ਸਲਿਊਟ ਮਾਰਨਗੇ, ਉਥੇ ਸਕਿਓਰਟੀ ਗਾਰਡ ਹੋਣਗੇ। ਸਰ, ਅਸੀਂ ਉਨ੍ਹਾਂ ਅਗਨੀਵੀਰਾਂ ਨੂੰ ਇਹ ਬਣਾਵਾਂਗੇ। ਸਾਨੂੰ ਸ਼ਰਮ ਆਉਣੀ ਚਾਹੀਦੀ ਹੈ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਾਨੂੰ ਸ਼ਰਮ ਆਉਣੀ ਚਾਹੀਦੀ ਹੈ ਕਿ ਅਸੀਂ ਕਿੱਧਰ ਨੂੰ ਤੁਰੇ ਹਾਂ? ਅਸੀਂ ਦੇਸ਼ ਦੀ ਸਭ ਤੋਂ ਵਧੀਆ ਸੇਵਾ ਨੂੰ ਖਤਮ ਕਰ ਰਹੇ ਹਾਂ, ਸਿਰਫ ਪੈਨਸ਼ਨ ਬਿਲ ਬਚਾਉਣ ਲਈ? Not only this, sir, ਪਰਮਵੀਰ ਚੱਕਰ ਕੈਪਟਨ ਬਾਨਾ ਸਿੰਘ ਜੀ, ਇਨ੍ਹਾਂ ਦੀ ਸਟੇਟਮੈਂਟ ਹੈ –

"Save the country. Agnipath scheme will badly damage us. IndI is going through a crucII stage, youngsters are the future of our motherland."

ਇਹ ਕਹਿੰਦੇ ਹਨ ਕਿ ਦੇਸ਼ ਨੂੰ ਬਚਾ ਲਓ। ਅਗਨੀਪਥ ਸਕੀਮ ਸਾਨੂੰ ਤਬਾਹ ਕਰ ਦੇਵੇਗੀ। ਸਾਡਾ ਭਾਰਤ ਇਸ ਵਕਤ ਬਹੁਤ ਖਤਰਨਾਕ ਸਟੇਜ ਵਿੱਚ ਹੈ। ਸਾਡੇ ਨੌਜਵਾਨ ਸਾਡਾ ਭਵਿੱਖ ਹਨ, ਸਾਡੇ ਦੇਸ਼ ਦਾ ਭਵਿੱਖ ਹਨ। ਸਰ, ਇਹ ਉਨ੍ਹਾਂ ਦੀ ਸਟੇਟਮੈਂਟ ਹੈ।

ਮੈਨੂੰ ਪਤਾ ਹੈ ਕਿ ਇਹ (ਬੀ.ਜੇ.ਪੀ ਬੈਂਚਿਜ਼ ਵੱਲ ਇਸ਼ਾਰਾ) ਮੇਰੇ ਤੋਂ ਬਾਅਦ ਬੋਲਣਗੇ। ਮੈਂ ਅੱਜ ਸਵੇਰ ਤੋਂ ਟਵਿੱਟਰ ਦੇਖ ਰਿਹਾ ਹਾਂ। ਜਿੰਨੇ ਬੀ.ਜੇ.ਪੀ ਦੇ ਲੀਡਰ ਹਨ, ਜਿੰਨੇ ਬੀ.ਜੇ.ਪੀ ਦੇ ਮੰਤਰੀ ਹਨ, ਉਹ ਕਹਿੰਦੇ ਹਨ ਕਿ ਏਅਰ ਫੋਰਸ ਦੀਆਂ 3,000 ਨੌਕਰੀਆਂ ਕੱਢੀਆਂ ਹਨ ਅਤੇ ਇਨ੍ਹਾਂ ਵਾਸਤੇ ਦੋ ਲੱਖ ਨੇ ਅਪਲਾਈ ਕਰ ਦਿੱਤਾ। ਸਰ, ਆਪਣੀ ਨਾਕਾਬਲੀਅਤ ਉੱਤੇ ਸਾਡੀਆਂ ਤਬਾਹੀਆਂ ਦਾ ਮਜ਼ਾਕ ਬਣਾਇਆ ਜਾ ਰਿਹਾ ਹੈ।(ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਉਸੀ ਦੇਸ਼ ਦੇ (ਸਾਡੇ ਦੇਸ਼) ਉਸੀ ਪ੍ਰਧਾਨ ਮੰਤਰੀ ਦੀ ਇਕ ਸਟੇਟ (ਯੂ.ਪੀ) ਵਿੱਚ ਸਾਲ 2015 ਵਿੱਚ 338 peons ਦੀਆਂ ਨੌਕਰੀਆਂ ਨਿਕਲੀਆਂ ਸਨ, ਜਿਸ ਵਾਸਤੇ 23 ਲੱਖ ਬੰਦਿਆਂ ਨੇ ਅਪਲਾਈ ਕੀਤਾ ਸੀ। ਜਿਸ ਵਿੱਚ ਢਾਈ ਲੱਖ ਇੰਜੀਨੀਅਰ ਸਨ ਅਤੇ 255 ਪੀ.ਐਚ.ਡੀ ਹੋਲਡਰਜ਼ ਸਨ।(ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਕਹਿੰਦੇ ਹਨ ਕਿ ਤਿੰਨ ਹਜ਼ਾਰ ਲਈ ਦੋ ਲੱਖ ਨੇ ਅਪਲਾਈ ਕੀਤਾ ਹੈ। ਇਹ ਬਹੁਤ ਹੀ ਖਤਰਨਾਕ ਸਕੀਮ ਹੈ। ਮੈਂ ਆਪਣੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਹ ਮਤਾ ਲੈ ਕੇ ਆਏ ਹਨ, Punjab is the first state ਅਤੇ ਇਹ ਪੰਜਾਬ ਹੀ ਹੈ ਕਿਉਂਕਿ ਬਗਾਵਤ ਸਾਡੇ ਵਿੱਚ ਹੀ ਹੈ। ਮੈਂ ਦੋ ਸਤਰਾਂ ਕਹਿ ਕੇ ਆਪਣੀ ਗੱਲ ਖਤਮ ਕਰਾਂਗਾ। ਕਹਿੰਦੇ ਹਨ –

*ਸਾਹਿਲ ਸੇ ਸੁਨਾ ਕਰਤੇ ਹੈਂ ਲਹਿਰੋਂ ਕੀ ਕਹਾਨੀ, ਯੇ ਠਹਿਰੇ ਹੁਏ ਲੋਗ ਕਭੀ ਬਗਾਵਤ ਨਹੀਂ ਕਰਤੇ।*

ਇਹ ਤਾਂ ਸਿਰਫ ਪੰਜਾਬੀ ਕਰ ਸਕਦੇ ਹਨ। ਮੈਂ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ ਕਿ we should take it forward. ਬਹੁਤ ਬਹੁਤ ਧੰਨਵਾਦ। (ਥੰਪਿੰਗ)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ)** : ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਇਕ ਅਜਿਹੇ ਮਤੇ ਨੂੰ ਲੈ ਕੇ ਆਏ ਹਾਂ ਜਿਸ ਦੇ ਐਕਸਪਰਟ ਨਾ ਸਾਮ੍ਹਣੇ ਵਾਲੇ ਹਨ ਅਤੇ ਨਾ ਹੀ ਮੈਂ ਹਾਂ। ਇਹ ਦੇਸ਼ ਦੀ ਸੁਰੱਖਿਆ, ਦੇਸ਼ ਦੀ ਸੈਨਾ ਨਾਲ ਜੁੜਿਆ ਹੋਇਆ ਮੁੱਦਾ ਹੈ। ਸਾਨੂੰ ਆਪਣੀ ਸੈਨਾ ਦੇ ਤਿੰਨਾਂ ਅੰਗਾਂ ਦੇ ਜਨਰਲਾਂ ਤੇ ਵਿਸ਼ਵਾਸ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਮੀਡੀਆ ਸਾਮ੍ਹਣੇ ਆ ਕੇ ਪੂਰਾ ਖੁਲਾਸਾ ਕੀਤਾ ਕਿ ਇਸ ਸਕੀਮ ਦੀ ਜ਼ਰੂਰਤ ਕੀ ਹੈ।(ਵਿਘਨ...) ਕੀ ਮੈਂ ਇਕ ਸ਼ਬਦ ਬੋਲਿਆ ਹਾਂ ਜਦੋਂ ਇਹ ਬੋਲੇ ਹਨ? ਤੁਹਾਨੂੰ ਮੇਰੀ ਗੱਲ ਨਹੀਂ ਚੰਗੀ ਲੱਗੇਗੀ, ਕੋਈ ਗੱਲ ਨਹੀਂ।

**ਮਾਨਯੋਗ ਸਪੀਕਰ** : ਇੱਧਰ ਚੇਅਰ ਵੱਲ ਐਡਰੈੱਸ ਕਰੋ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਜਾਂ ਤਾਂ ਮੈਂ ਕਿਸੇ ਵਿੱਚ ਬੋਲਿਆ ਹੋਵਾਂ। ਮੈਨੂੰ ਕੜਵੀ ਤੋਂ ਕੜਵੀ ਗੱਲ ਵੀ ਕਹਿਣਗੇ, ਮੈਂ ਸ਼ਾਂਤੀ ਨਾਲ ਸੁਣਾਂਗਾ। ਸਾਡੀਆਂ ਸੀਮਾਵਾਂ ਦੇ ਤਿੰਨੋਂ ਅੰਗਾਂ ਦੇ ਸੈਨਾ ਪ੍ਰਮੁੱਖਾਂ ਨੇ ਦੱਸਿਆ ਹੈ ਕਿ ਇਸ ਦੀ ਜ਼ਰੂਰਤ ਕਿਉਂ ਹੈ ਅਤੇ ਇਹ ਸਕੀਮ ਕਿਉਂ ਲਿਆਂਦੀ ਗਈ ਹੈ। ਕੀ ਸੈਨਾ ਦੇ ਮਾਮਲੇ ਵਿੱਚ, ਸੁਰੱਖਿਆ ਦੇ ਮਾਮਲੇ ਵਿੱਚ ਰਾਜਨੀਤੀ ਹੋਣੀ ਚਾਹੀਦੀ ਹੈ?

30.6.2022 ਕਕ, ਹਸਟ 1.25

ਕੀ ਸਾਨੂੰ ਆਪਣੇ ਉਨ੍ਹਾਂ ਪ੍ਰਮੁੱਖਾਂ ਦੇ ਉਪਰ ਯਕੀਨ ਨਹੀਂ ਹੈ? ਜਦੋਂ ਇਹ ਸਕੀਮ ਆਈ, ਇਸ ਨੂੰ ਇੱਕ ਵਾਰੀ ਸਮਝਣਾ ਚਾਹੀਦਾ ਹੈ। ਇਸ ਨੂੰ ਸਮਝਣ ਦੀ ਜ਼ਰੂਰਤ ਹੈ। ਕੱਲ੍ਹ ਮਾਨਯੋਗ ਮੁੱਖ ਮੰਤਰੀ ਜੀ ਨੇ ਵੀ ਗੱਲਬਾਤ ਕਰਦੇ ਹੋਏ ਕਿਹਾ ਕਿ ਤੁਸੀਂ ਜੀ.ਐਸ.ਟੀ. ਲਿਆਂਦੀ, ਤੁਸੀਂ ਫਲਾਣਾ ਲਿਆਂਦਾ, ਤੁਸੀਂ ਇਹ ਕੁਝ ਕੀਤਾ, ਤੁਸੀਂ ਉਹ ਕੀਤਾ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਨਤਾ ਨੇ ਉਨ੍ਹਾਂ ਚੀਜ਼ਾਂ ਨੂੰ ਪਸੰਦ ਕੀਤਾ ਤਾਂ ਹੀ ਅਸੀਂ ਵਾਰ-ਵਾਰ ਸਰਕਾਰ ਵਿੱਚ ਆਏ ਹਾਂ। ਮੇਰਾ ਇਹ ਕਹਿਣਾ ਹੈ ਕਿ 17 ਸਾਲ ਦੀ ਆਯੂ ਵਿੱਚ ਬੱਚਾ 10ਵੀਂ ਜਮਾਤ ਪਾਸ ਕਰਦਾ ਹੈ। ਆਪਾਂ ਇਹ ਕਿਉਂ ਕਹਿ ਰਹੇ ਹਾਂ ਕਿ ਅਧਿਕਾਰ ਖੋਹ ਰਹੇ ਹਨ। ਸਗੋਂ ਇਸ ਨਾਲ ਕੁਆਲਿਟੀ ਪੈਦਾ ਹੋ ਰਹੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਇਹ ਚਾਰ ਸਾਲ ਦੀ ਟਰੇਨਿੰਗ ਹੈ। ਜਿਹੜਾ ਵਿਸ਼ਾ ਇਨ੍ਹਾਂ ਨੇ ਉਠਾਇਆ ਹੈ ਕਿ ਢਾਈ ਲੱਖ ਬੱਚੇ ਤਿਆਰੀ ਕਰਦੇ ਰਹੇ ਹਨ, ਉਨ੍ਹਾਂ ਲਈ ਸੈਂਟਰ ਸਰਕਾਰ ਨੇ ਆਯੂ ਸੀਮਾ ਵਧਾ ਦਿੱਤੀ ਹੈ। ਆਯੂ ਵਧਾ ਦਿੱਤੀ ਕਿ ਕਰੋਨਾ ਦੀ ਮਹਾਂਮਾਰੀ ਹੋਣ ਕਾਰਨ, ਸਿਰਫ ਸਾਢੇ 17.5

ਸਾਲ ਵਾਲੇ ਹੀ ਨਹੀਂ ਸਗੋਂ ਇਸ ਵਾਰੀ 21 ਅਤੇ 23 ਸਾਲ ਦੀ ਉਮਰ ਵਾਲੇ ਵੀ ਇਸ ਦਾ ਹਿੱਸਾ ਬਣ ਸਕਦੇ ਹਨ। ਸਰਕਾਰ ਕੀ ਚਾਹੁੰਦੀ ਹੈ? ਜਾਂ ਫੌਜ ਕੀ ਚਾਹੁੰਦੀ ਹੈ? ਫੌਜ ਚਾਹੁੰਦੀ ਹੈ ਕਿ ਸਾਡੀ ਫੌਜ ਦੀ ਆਯੂ ਜਿਹੜੀ ਹੈ, ਉਹ ਥੋੜ੍ਹੀ ਨੀਵੀਂ ਆਵੇ, ਬੁੱਢੀ ਫੌਜ ਨਾ ਹੋਵੇ। ਔਰ ਕੀ ਦੁਨੀਆਂ ਵਿੱਚੋਂ ਸਿਰਫ ਸਾਰੇ ਅਸੀਂ ਹੀ ਸਮਝਦਾਰ ਹਾਂ? ਫੌਜ ਨੂੰ ਸਮਝਣ ਵਾਲੇ ਜਿਹੜੇ ਡਿਫੈਂਸ ਦੇ ਅਧਿਕਾਰੀ ਹਨ, ਜਿਨ੍ਹਾਂ ਨੇ 10-15 ਸਾਲ ਲਗਾ ਕੇ ਇਹ ਸਕੀਮ ਬਣਾਈ ਹੈ, ਅਸੀਂ ਉਨ੍ਹਾਂ ਤੋਂ ਬੁੱਧੀਮਾਨ ਤਾਂ ਨਹੀਂ ਹੋ ਸਕਦੇ? ਦੁਨੀਆਂ ਦੇ ਕਈ ਦੇਸ਼ਾਂ, ਜਿਵੇਂ ਇਜ਼ਰਾਈਲ ਦੇ ਅੰਦਰ ਸੁਰੱਖਿਆ ਦੇ ਲਈ ਉਨ੍ਹਾਂ ਦੀਆਂ ਕੁੜੀਆਂ ਵੀ ਚੁੱਲ੍ਹੇ ਤੇ ਜਦੋਂ ਬੈਠਦੀਆਂ ਹਨ ਤਾਂ ਉਨ੍ਹਾਂ ਨੇ ਨਾਲ ਹਥਿਆਰ ਰੱਖਿਆ ਹੁੰਦਾ ਹੈ। ਉਨ੍ਹਾਂ ਲਈ ਇਹ ਜ਼ਰੂਰੀ ਹੈ, ਚਾਹੇ ਕੋਈ ਲੜਕੀ ਹੈ ਜਾਂ ਲੜਕਾ ਹੈ, ਉਨ੍ਹਾਂ ਨੇ ਚਾਰ ਸਾਲ ਲਈ ਟਰੇਨਿੰਗ ਲੈਣੀ ਹੈ। ਇਹ ਟਰੇਨਿੰਗ ਕਿਸੇ ਦੇਸ਼ ਵਿੱਚ ਦੋ ਸਾਲ ਦੀ ਹੈ, ਕਿਸੇ ਵਿੱਚ ਤਿੰਨ ਸਾਲ ਲਈ ਹੈ। ਤੁਸੀਂ ਇਸ ਨੂੰ ਸਰਵਿਸ ਕਿਉਂ ਗਿਣ ਰਹੇ ਹੋ? ਇਸ ਨੂੰ ਕੌਣ ਕਹਿ ਰਿਹਾ ਹੈ ਕਿ ਇਹ ਨੌਕਰੀ ਹੈ? ਜੇ ਉਹ ਨੌਕਰੀ ਹੁੰਦੀ ਤਾਂ ਫਿਰ 25% ਉਸ ਵਿੱਚ ਕਿਉਂ ਜਾਂਦੇ? ਇੱਥੇ ਆਈ.ਏ.ਐਸ. ਅਫ਼ਸਰ ਵੀ ਬੈਠੇ ਹਨ। ਇਹ ਆਈ.ਏ.ਐਸ. ਅਫ਼ਸਰ ਬਣਨ ਲਈ ਤਿਆਰੀ ਕਰਦੇ ਹਨ। ਕਿੰਨੇ ਲੱਖ ਬੱਚੇ ਉਸ ਇਮਤਿਹਾਨ ਵਿੱਚ ਅਪੀਅਰ ਹੁੰਦੇ ਹਨ। ਮਾਤਾ ਪਿਤਾ ਲੱਖਾਂ ਰੁਪਏ ਖਰਚ ਕਰਕੇ ਇਨ੍ਹਾਂ ਦੀ ਟਰੇਨਿੰਗ ਕਰਵਾਉਂਦੇ ਹਨ। ਜਿਹੜਾ ਪ੍ਰੀਲਿਮਰੀ ਐਗਜ਼ਾਮ ਪਾਸ ਕਰ ਜਾਂਦਾ ਹੈ, ਉਹ ਕਈ ਵਾਰੀ ਫਾਈਨਲ ਵਿੱਚ ਰਹਿ ਜਾਂਦਾ ਹੈ ਅਤੇ ਜਿਹੜਾ ਫਾਈਨਲ ਐਗਜ਼ਾਮ ਵੀ ਪਾਸ ਕਰ ਜਾਂਦਾ ਹੈ, ਉਹ ਵਿਚਾਰਾ ਇੰਟਰਵਿਊ ਵਿਚੋਂ ਰਹਿ ਜਾਂਦਾ ਹੈ। ਇਸ ਤਰ੍ਹਾਂ ਹੀ ਇਸ ਵਿੱਚ ਕੀ ਹੈ, ਉਨ੍ਹਾਂ ਨੇ ਕਿਹਾ ਹੈ ਕਿ 17 ਸਾਲ ਦਾ ਬੱਚਾ ਜਦੋਂ ਦਸਵੀਂ ਕਰਦਾ ਹੈ, ਉਹ ਇਸ ਸਕੀਮ ਦਾ ਹਿੱਸਾ ਬਣੇ। ਉਹ ਇਸ ਸਕੀਮ ਦਾ ਹਿੱਸਾ ਬਣ ਕੇ ਸਰਕਾਰ ਵਿੱਚ, ਗੌਰਮਿੰਟ ਕੀ ਚਾਹੁੰਦੀ ਹੈ? ਉਸ ਵਾਸਤੇ ਖਾਣਾ ਗੌਰਮਿੰਟ ਦੇਵੇਗੀ, ਰਹਿਣਾ ਉਸਦਾ ਗੌਰਮਿੰਟ ਦੇਵੇਗੀ, ਉਸ ਨੂੰ ਇਕੱਲਾ ਟਰੇਨਿੰਗ ਹੀ ਨਹੀਂ, ਇਕੱਲਾ 10+2 ਕਲਾਸ ਹੀ ਨਹੀਂ ਸਗੋਂ ਜਿਹੜਾ ਕੈਂਡੀਡੇਟ ਗ੍ਰੈਜੂਏਸ਼ਨ ਕਰਨੀ ਚਾਹੇਗਾ, ਉਸ ਨੂੰ ਨਾਲ ਗ੍ਰੈਜੂਏਸ਼ਨ ਵੀ ਕਰਵਾਈ ਜਾਵੇਗੀ। ਜਿਹੜਾ ਕੋਈ ਡਿਪਲੋਮਾ ਕਰਨਾ ਚਾਹੇਗਾ, ਸਰਕਾਰ ਉਸ ਨੂੰ ਨਾਲ ਡਿਪਲੋਮਾ ਵੀ ਕਰਵਾਏਗੀ। ਮੇਰੇ ਕੋਲ ਇਹ (ਕਾਗਜ਼ ਦਿਖਾਉਂਦੇ ਹੋਏ) ਸਰਕਾਰੀ ਕਾਗਜ਼ ਹੈ। ਉਹ ਅੱਗੇ ਪੜ੍ਹ ਸਕੇਗਾ। ਮੈਨੂੰ ਇਹ ਦੱਸੋ ਕਿ ਕੀ ਕਦੇ ਇਸ ਤਰ੍ਹਾਂ ਦੀ ਕੋਈ ਸਕੀਮ ਆਈ ਹੈ ਕਿ ਦਸਵੀਂ ਪਾਸ ਕਰਨ ਤੋਂ ਬਾਅਦ ਗੌਰਮਿੰਟ ਕਹੇ ਕਿ ਮੈਂ ਇਸ ਨੂੰ ਡਿਸਪਲਿਨਡ, ਸਕਿੱਲਡ ਔਰ ਦੇਸ਼ ਭਗਤ ਨੌਜਵਾਨ ਬਣਾਉਣਾ ਹੈ। ਜਿਹੜੇ ਉਹ ਡਿਗਰੀ ਦੇਣਗੇ, ਚਾਹੇ ਉਹ ਸਕਿੱਲਡ ਯਾਂ ਡਿਪਲੋਮੇ ਦੀ ਡਿਗਰੀ ਹੋਵੇ, ਚਾਹੇ ਗਰੈਜੂਏਸ਼ਨ ਦੀ ਹੋਵੇ, ਉਹ ਪੂਰੀ ਦੁਨੀਆਂ ਦੇ ਅੰਦਰ ਮੰਨਣਯੋਗ ਹੋਵੇਗੀ। ਉਸ ਦਾ 25% ਹਿੱਸਾ ਫੌਜ ਵਿੱਚ ਚਲਾ ਜਾਵੇਗਾ, ਉਸ ਵਿੱਚੋਂ 10% ਹਿੱਸਾ ਸੀ.ਆਰ.ਪੀ.ਐਫ. ਵਿੱਚ ਚਲਾ ਜਾਵੇਗਾ। ਉਸ ਵਿੱਚ ਅਲੱਗ ਅਲੱਗ ਟਰੇਡਜ ਹਨ, ਜਿਵੇਂ ਕਿ ਜਹਾਜ਼ ਠੀਕ

ਕਰਨ ਵਾਲਾ ਆਦਿ, ਜਿਹੜਾ ਬੱਚੇ ਦੀ ਰੁਚੀ ਦੇ ਹਿਸਾਬ ਨਾਲ ਕੰਮ ਹੋਵੇਗਾ, ਉਸ ਦਾ ਉਹ ਡਿਗਰੀ ਕੋਰਸ ਕਰੇਗਾ। ਜਦੋਂ ਉਹ ਡਿਗਰੀ ਕੋਰਸ ਕਰੇਗਾ, ਮੈਨੂੰ ਦੱਸੋ, ਇਕੱਲਾ ਪੈਸੇ ਦੀ ਤਾਂ ਗੱਲ ਹੀ ਨਹੀਂ, ਕੈਂਡੀਡੇਟ ਨੂੰ ਟਰੇਨਿੰਗ ਵੀ ਕਰਵਾਉਣੀ ਹੈ, ਤਨਖਾਹ ਵੀ ਦੇਣੀ ਹੈ, ਛੁੱਟੀ ਵੀ ਦੇਣੀ ਹੈ ਅਤੇ ਚਾਰ ਸਾਲ ਬਾਅਦ ਉਸ ਨੂੰ 11 ਲੱਖ ਸਮਥਿੰਗ ਅਮਾਉਂਟ ਦੇਣੀ ਹੈ। ਇਹ ਸਭ ਕੁਝ ਕੀ ਹੈ? ਇਸ ਦੇ ਅੰਦਰ ਮੈਨੂੰ ਦੱਸੋ ਕਿ ਗੜਬੜ ਕਿੱਥੇ ਹੈ? ਗੜਬੜ ਕੇਵਲ ਇਹ ਹੈ ਕਿ ਆਪਾਂ ਇਸ ਨੂੰ ਸਿਰਫ ਰਾਜਨੀਤਕ ਮੁੱਦਾ ਨਾ ਸਮਝ ਕੇ, ਇਸ ਦੇ ਅੰਦਰ, ਤੁਸੀਂ ਇਹ ਦੇਖੋ ਕਿ ਜਦੋਂ ਉਸ ਬੱਚੇ ਨੇ ਬਾਹਰ ਆਉਣਾ ਹੈ, ਮੇਰੇ ਕੋਲ ਇਹ ਡਾਟਾ ਪਿਆ ਹੈ। ਕੋਈ ਇਹ ਦੱਸੇ ਕਿ ਕੀ 21 ਸਾਲ ਦਾ ਬੱਚਾ ਸਵਾਬਲੰਬੀ ਹੁੰਦਾ ਹੈ? 24 ਸਾਲ ਵਿੱਚ ਤਾਂ ਗ੍ਰੈਜੂਏਸ਼ਨ ਹੁੰਦੀ ਹੈ। 24 ਸਾਲ ਵਿੱਚ ਗ੍ਰੈਜੂਏਸ਼ਨ ਤੋਂ ਬਾਅਦ ਨੌਕਰੀ ਲਈ ਬੱਚਾ ਧੱਕੇ ਖਾਂਦਾ ਹੈ। ਸਰਕਾਰ ਤੁਹਾਡਾ ਬੋਝ ਚੁੱਕਣਾ ਚਾਹ ਰਹੀ ਹੈ ਔਰ ਉਸ ਦੇ ਵਿੱਚੋਂ ਜਿਹੜੀ ਕੁਆਲਿਟੀ ਹੈ, ਕੀ ਅਸੀਂ ਇਹ ਨਹੀਂ ਚਾਹੁੰਦੇ ਕਿ ਸਾਡੀ ਫੌਜ ਦੇ ਅੰਦਰ ਉਹ ਕੁਆਲਿਟੀ ਵਾਲੇ ਨੌਜਵਾਨ ਆਉਣ, ਜਿਹੜੇ ਦੇਸ਼ ਦੇ ਪ੍ਰਤੀ, ਜਿਹੜੇ ਇਸ ਟਰੇਨਿੰਗ ਦਾ ਹਿੱਸਾ ਬਣਨ, ਉਸ ਦੇ ਵਿੱਚੋਂ 25% ਵਾਲੇ ਜਿਹੜੇ ਹਨ, ਇੱਕ ਨੰਬਰ ਵਾਲੇ ਹੋਣਗੇ, ਉਨ੍ਹਾਂ ਨੂੰ ਫੌਜ ਵਿੱਚ ਲੈ ਜਾਣਗੇ, ਜਿਹੜੇ ਸੀ.ਆਰ.ਪੀ.ਐਫ. ਲਈ ਕਾਬਲ ਹੋਣਗੇ ਅਤੇ ਜਿਹੜੇ ਬੀ.ਐਸ.ਐਫ. ਲਈ ਕਾਬਲ ਹੋਣਗੇ, ਉਹ ਉਥੇ ਚਲੇ ਜਾਣਗੇ। ਬਹੁਤ ਸਾਰੀਆਂ ਸਟੇਟਾਂ ਨੇ ਇਹ ਵੀ ਕਿਹਾ ਹੈ ਕਿ ਆਓ, ਅਸੀਂ ਆਪਣੀ ਪੁਲਿਸ ਵਿੱਚ ਇਨ੍ਹਾਂ ਨੂੰ ਭਰਤੀ ਕਰਾਂਗੇ।

30.06.2022/1.30/ਹਰਪ੍ਰੀਤ ਸਿੰਘ/ਬਰਿੰਦਰਾ ਸਿੰਘ

**ਮਾਨਯੋਗ ਸਪੀਕਰ:** ਪਲੀਜ਼ ਕਨਕਲੂਡ ਕਰੋ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਸਪੀਕਰ ਸਾਹਿਬ, ਮੈਂ ਕਨਕਲੂਡ ਹੀ ਕਰਨ ਲੱਗਾ ਹਾਂ ਜੀ। ਮੁੱਖ ਮੰਤਰੀ ਜੀ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਜਿਹੜੇ ਬੱਚੇ ਇਥੋਂ ਟਰੇਨਡ ਹੋ ਕੇ ਆਉਣਗੇ, ਉਨ੍ਹਾਂ ਨੂੰ ਅਸੀਂ ਆਪਣੀਆਂ ਪੁਲਿਸ ਫੋਰਸਿਜ਼ ਵਿਚ ਭਰਤੀ ਕਰਾਂਗੇ। ਕੀ ਸਾਨੂੰ ਕੁਆਲਟੀ ਨਹੀਂ ਚਾਹੀਦੀ? ਜੇਕਰ ਉਤਰ ਪ੍ਰਦੇਸ਼ ਕਹਿ ਸਕਦਾ ਹੈ, ਜੇਕਰ ਅਸਾਮ ਵਾਲੇ ਕਹਿ ਸਕਦੇ ਹਨ ਤਾਂ ਸਾਨੂੰ ਵੀ ਕਹਿਣਾ ਚਾਹੀਦਾ ਹੈ। ਸਾਨੂੰ ਇਸ ਮੁੱਦੇ ਤੇ ਰਾਜਨੀਤੀ ਛੱਡਣੀ ਚਾਹੀਦੀ ਹੈ। ਸੁਰੱਖਿਆ ਦੇ ਮੁੱਦੇ ਤੇ ਰਾਜਨੀਤੀ ਨਹੀਂ ਕਰਨੀ ਚਾਹੀਦੀ। ਸੋ, ਇਹ ਮਤਾ ਲਿਆਉਣਾ ਬਹੁਤ ਗਲਤ ਹੈ। ਮੈਂ ਇਸ ਮਤੇ ਦਾ ਵਿਰੋਧ ਕਰਦਾ ਹਾਂ। ਬਹੁਤ ਬਹੁਤ ਧੰਨਵਾਦ।

**ਸਰਦਾਰ ਰੁਪਿੰਦਰ ਸਿੰਘ (ਬੱਸੀ ਪਠਾਣਾ):** ਸਪੀਕਰ ਸਾਹਿਬ, ਬਹੁਤ ਧੰਨਵਾਦ ਕਿ ਤੁਸੀਂ ਇਸ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ। ਇਹ ਮੁੱਦਾ ਨੌਜੁਆਨਾਂ ਨਾਲ ਜੁੜਿਆ ਹੋਇਆ ਹੈ। ਕੇਂਦਰ ਦੀ ਸਰਕਾਰ ਹਰ ਵਾਰ

ਕੋਈ ਨਾ ਕੋਈ ਇਸ ਤਰ੍ਹਾਂ ਦਾ ਨਵਾਂ ਫਰਮਾਨ ਜਾਰੀ ਕਰਦੀ ਹੈ, ਜਿਸ ਤੇ ਹਮੇਸ਼ਾ ਹੀ ਇਸ ਗੱਲ ਦਾ ਇਤਰਾਜ਼ ਰਹਿੰਦਾ ਹੈ ਕਿ ਇਹ ਲੋਕਾਂ ਦੇ ਲਈ ਨਹੀਂ ਹੈ ਪਰ ਉਨ੍ਹਾਂ ਦੇ ਆਪਣੇ ਕੁੱਝ ਕੁ ਲੋਕਾਂ ਨੂੰ ਲਗਦਾ ਹੈ ਕਿ ਇਹ ਸਹੀ ਹੈ। ਮੈਂ ਇਸ ਮੁੱਦੇ ਤੇ ਬੋਲਣ ਲਈ ਤਾਂ ਖੜਾ ਹੋਇਆ ਹਾਂ ਕਿਉਂਕਿ ਮੈਂ ਖੁਦ ਉਸ ਪਰਿਵਾਰ ਵਿਚੋਂ ਹਾਂ। ਮੇਰੇ ਪਿਤਾ ਜੀ 28 ਸਾਲ ਦੀ ਸਰਵਿਸ ਕਰਕੇ ਆਰਮੀ ਵਿਚੋਂ ਰਿਟਾਇਰ ਹੋਏ ਹਨ। ਉਨ੍ਹਾਂ ਨੇ ਸਾਡਾ ਪਾਲਣ ਪੋਸ਼ਣ ਕੀਤਾ ਅਤੇ ਪੜਾਇਆ ਤਾਂ ਹੀ ਅਸੀਂ ਅੱਜ ਇੱਥੇ ਖੜੇ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਨੂੰ ਚਾਰ ਸਾਲ ਬਾਅਦ ਤੁਸੀਂ ਵਿਹਲਾ ਕਰਕੇ ਘਰੇ ਤੋਰ ਦੇਣਾ ਹੈ, ਉਹ ਆਪਣਾ ਅਤੇ ਆਪਣੇ ਪਰਿਵਾਰ ਦਾ ਜੀਵਨ ਨਿਰਬਾਹ ਕਿਵੇਂ ਕਰੇਗਾ। ਜ਼ਿੰਦਗੀ ਦੀ ਅਸਲੀ ਸ਼ੁਰੂਆਤ 21-22 ਸਾਲ ਤੋਂ ਬਾਅਦ ਹੀ ਹੁੰਦੀ ਹੈ। ਉਸ ਨੂੰ ਅੱਗੇ ਕੋਈ ਭਵਿੱਖ ਨਹੀਂ ਦਿਸੇਗਾ। ਜਿਵੇਂ ਸਾਡੇ ਮੰਤਰੀ ਜੀ ਹਰਜੋਤ ਬੈਂਸ ਜੀ ਨੇ ਦੱਸਿਆ ਹੈ ਕਿ ਅਸੀਂ ਉਸ ਨੂੰ ਇਹ ਤਾਂ ਨਹੀਂ ਕਹਿ ਸਕਦੇ ਕਿ ਤੂੰ ਹੁਣ ਹੋਟਲ ਦੇ ਬਾਹਰ ਖੜ ਕੇ ਲੋਕਾਂ ਨੂੰ ਸਲੂਟ ਮਾਰ। ਕੇਂਦਰ ਸਰਕਾਰ ਦੀ ਕੋਈ ਇਸ ਤਰ੍ਹਾਂ ਦੀ ਤਜਵੀਜ਼ ਨਹੀਂ ਹੈ ਕਿ ਚਾਰ ਸਾਲਾਂ ਬਾਅਦ ਉਹ ਕਿੱਥੇ ਜਾਵੇਗਾ, ਕਿਹੜਾ ਕੰਮ ਕਰੇਗਾ। ਉਹ ਤਾਂ ਕੋਈ ਹੱਥੀਂ ਕੰਮ ਸਿੱਖਣ ਜੋਗਾ ਵੀ ਨਹੀਂ ਰਹਿਣਾ। ਸੋ, ਉਹ ਆਪਣਾ ਪਰਿਵਾਰ ਕਿਵੇਂ ਚਲਾਏਗਾ। ਸੋ, ਮੈਂ ਖੁਦ ਨੌਜੁਆਨ ਹੋਣ ਦੇ ਨਾਤੇ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਨਵਾਂ ਫਰਮਾਨ ਜਾਰੀ ਕੀਤਾ ਗਿਆ ਹੈ, ਮੰਤਰੀ ਜੀ ਨੇ ਦੱਸਿਆ ਹੈ ਕਿ ਸਾਡੇ ਕੋਲ ਨੌਜੁਆਨ ਸ਼ਕਤੀ ਬਹੁਤ ਜ਼ਿਆਦਾ ਹੈ। ਸਾਡੇ ਦੁਸ਼ਮਣ ਦੇਸ਼ ਜਿਥੇ ਸਾਡੀ ਨੌਜੁਆਨੀ ਦਾ ਘਾਣ ਕਰਨ ਵਿਚ ਲੱਗੇ ਹੋਏ ਹਨ, ਉਥੇ ਮੈਂ ਸਮਝਦਾ ਹਾਂ ਕਿ ਸਾਡੀ ਕੇਂਦਰ ਦੀ ਸਰਕਾਰ ਵੀ ਸਾਡੀ ਨੌਜੁਆਨੀ ਨੂੰ ਕੁਰਾਹੇ ਪਾਉਣ ਵਾਲੇ ਪਾਸੇ ਤੁਰ ਪਈ ਹੈ। ਉਹ ਚਾਹੁੰਦੀ ਹੈ ਕਿ ਇਨ੍ਹਾਂ ਨੂੰ ਟਰੇਨਡ ਕਰਕੇ ਘਰ ਭੇਜ ਦਈਏ। ਸੋ ਤੁਸੀਂ ਖੁਦ ਦੱਸੋ ਜੋ ਹਥਿਆਰਾਂ ਦੀ ਟ੍ਰੇਨਿੰਗ ਲੈ ਕੇ ਆਇਆ ਹੋਵੇਗਾ, ਉਹ ਕਿਹੜਾ ਹੋਰ ਕੰਮ ਕਰੇਗਾ। ਉਹੀ ਕਰੇਗਾ, ਜਿਹੜਾ ਉਸ ਨੂੰ ਸੂਟ ਕਰੇਗਾ। ਸੋ, ਪਹਿਲਾਂ ਵੀ ਗੱਲ ਹੋਈ ਹੈ ਜਾਂ ਤਾਂ ਉਹ ਡਿਪਰੈਸ਼ਨ ਵਿਚ ਜਾਵੇਗਾ ਜਾਂ ਅਗਰੈਸ਼ਨ ਵਿਚ ਜਾਵੇਗਾ। ਇਹ ਗੱਲ ਸਮਾਜ ਲਈ ਵੀ ਚੰਗੀ ਨਹੀਂ ਹੈ। ਇਨ੍ਹਾਂ ਨੇ ਹੋਰ ਕਿਹਾ ਕਿ 15 ਸਾਲਾਂ ਤੋਂ ਬੁੱਧੀਮਾਨ ਲੋਕਾਂ ਨੇ ਇਸ ਸਕੀਮ ਨੂੰ ਲਿਆਉਣ ਲਈ ਜੋਰ ਲਗਾਇਆ ਹੋਇਆ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੇਵਲ ਤੁਹਾਡੇ ਕੋਲ ਹੀ ਬੁੱਧੀਮਾਨ ਲੋਕ ਹਨ। ਜਿਹੜੇ ਆਲਰੇਡੀ 28-28 ਸਾਲ ਆਰਮੀ ਵਿਚ ਲਗਾ ਕੇ ਆਏ ਹਨ, ਉਹ ਵੀ ਇਸ ਸਕੀਮ ਦਾ ਵਿਰੋਧ ਕਰ ਰਹੇ ਹਨ। ਇਹ ਹਮੇਸ਼ਾ ਹੀ ਅਜਿਹਾ ਫਰਮਾਨ ਜਾਰੀ ਕਰ ਦਿੰਦੇ ਹਨ ਜੋ ਲੋਕਹਿੱਤ ਵਿਚ ਨਹੀਂ ਹੁੰਦਾ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਹਮੇਸ਼ਾਂ ਹੀ ਹਿੱਕ ਡਾਹ ਕੇ ਕੇਂਦਰ ਦੇ ਮਾੜੇ ਫੈਸਲਿਆਂ ਦਾ ਵਿਰੋਧ ਕੀਤਾ ਹੈ, ਚਾਹੇ ਉਹ ਕਿਸਾਨੀ ਦਾ ਮਸਲਾ ਸੀ। ਸਾਡੇ ਮੁੱਖ ਮੰਤਰੀ ਸਾਹਿਬ ਨੇ ਡਟ ਕੇ ਕੇਂਦਰ ਸਰਕਾਰ ਦੇ ਮਾੜੇ ਫੈਸਲਿਆਂ ਦਾ ਵਿਰੋਧ ਕੀਤਾ ਹੈ। ਇਸੇ ਤਰ੍ਹਾਂ ਅੱਜ ਸਾਡੇ ਮੁੱਖ ਮੰਤਰੀ ਸਰਦਾਰ ਭਗਵੰਤ

ਮਾਨ ਜੀ ਨੇ ਇਹ ਮਤਾ ਲਿਆਂਦਾ ਹੈ ਅਤੇ ਅਸੀਂ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦੇ ਹਾਂ ਅਤੇ ਡੱਟ ਕੇ ਇਨ੍ਹਾਂ ਨਾਲ ਖੜੇ ਹਾਂ। ਮੈਨੂੰ ਉਮੀਂਦ ਹੈ ਕਿ ਆਪਾਂ ਸਾਰੇ ਇਸ ਮਤੇ ਦੀ ਹਮਾਇਤ ਦੇ ਵਿੱਚ ਖੜ੍ਹੇ ਹੋਵਾਂਗੇ। ਸਭ ਦਾ ਬਹੁਤ ਬਹੁਤ ਧੰਨਵਾਦ। "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ"।

**ਅ.ਕ/ਬ.ਸ**/1.35/30.6.2022

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਅੱਜ ਵਿਧਾਨ ਸਭਾ ਦੇ ਵਿੱਚ ਮੁੱਖ ਮੰਤਰੀ ਜੀ ਵੱਲੋਂ ਜੋ ਅਗਨੀਪੱਥ ਸਕੀਮ ਜੋ ਕਿ ਕੇਂਦਰ ਸਰਕਾਰ ਵੱਲੋਂ ਲਿਆਂਦੀ ਜਾ ਰਹੀ ਹੈ ਉਸ ਨੂੰ ਵਾਪਸ ਲੈਣ ਦੇ ਲਈ ਮਤਾ ਲਿਆਂਦਾ ਗਿਆ ਹੈ, ਉਸ ਮਤੇ ਦੇ ਹੱਕ ਵਿੱਚ ਮੈਂ ਬੋਲਣ ਲਈ ਖੜ੍ਹਾ ਹੋਇਆਂ ਹਾਂ। ਸਾਡਾ ਦੇਸ਼ ਕਾਫੀ ਲੰਮਾ ਸਮਾਂ ਗੁਲਾਮ ਰਿਹਾ ਹੈ। ਦੇਸ਼ ਨੂੰ ਆਜ਼ਾਦ ਕਰਵਾਉਣ ਦੇ ਲਈ ਬੜੀ ਮਹਾਨ ਕੁਰਬਾਨੀਆਂ ਸਾਡੇ ਸੂਰਵੀਰ ਯੌਧਿਆਂ ਨੇ ਦਿੱਤੀ। ਸ਼ਹੀਦ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਸ਼ਹੀਦ ਉਧਮ ਸਿੰਘ ਅਤੇ ਲਾਲਾ ਲਾਜਪੱਤ ਰਾਏ ਜੀ ਨੇ ਕੁਰਬਾਨੀਆਂ ਦਿੱਤੀਆਂ ਤਾਂ ਜਾ ਕੇ ਸਾਡਾ ਮੁਲਕ ਆਜ਼ਾਦ ਹੋਇਆ। ਜਦੋਂ ਤੋਂ ਮੁਲਕ ਆਜ਼ਾਦ ਹੋਇਆ ਉਦੋਂ ਤੋਂ ਲੈ ਕੇ ਅੱਜ ਤੱਕ ਸਾਡੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਸਾਡੇ ਫੌਜੀ ਨੌਜਵਾਨ ਵੀਰ ਕਰਦੇ ਹਨ। ਸਾਡੇ ਦੇਸ਼ ਦੀਆਂ ਤਿੰਨ ਫੋਰਸਿਜ਼ ਹਨ, Air Force, Army and Navy. ਇਹ ਸਾਡੇ ਦੇਸ਼ ਦੀ ਸਰਹੱਦਾਂ ਦੀ ਰਾਖੀ ਕਰ ਰਹੇ ਹਨ। ਆਪਣੀ ਜਾਨ ਤੇ ਖੇਡਦੇ ਹਨ। ਚਾਹੇ 40-45 ਡਿਗਰੀ temperature ਹੋਵੇ ਅਤੇ ਚਾਹੇ minus temperature ਹੋਵੇ, ਇਹ ਸਾਡੇ ਵੀਰ ਆਪਣੀਆਂ ਡਿਊਟੀਆਂ ਨਿਭਾ ਰਹੇ ਹਨ। ਦੇਸ਼ ਆਜ਼ਾਦ ਹੋਣ ਤੋਂ ਕਈ ਜੰਗਾਂ ਹੋਈਆਂ ਚਾਹੇ 1965 ਦੀ ਜੰਗ ਹੋਈ, ਚਾਹੇ 1971 ਦੀ ਜੰਗ ਹੋਈ। 1971 ਦੀ ਜੰਗ ਦੇ ਵਿੱਚ ਮੇਰੇ ਹੀ ਹਲਕੇ ਦਾਖੇ ਦੇ ਪਿੰਡ ਈਸੇਵਾਲ ਤੋਂ Air Force Officer, Sh. Nirmaljeet Singh Sekho ਜਿਨ੍ਹਾਂ ਨੇ ਮਹਾਨ ਕੁਰਬਾਨੀ ਵੀ ਦਿੱਤੀ ਅਤੇ ਜਿਨ੍ਹਾਂ ਨੂੰ ਪਰਮਵੀਰ ਚੱਕਰ ਵੀ ਮਿਲਿਆ ਹੈ। ਇਸ ਤਰ੍ਹਾਂ ਦੇ ਬਹੁਤ ਸਾਰੇ ਨੌਜਵਾਨਾਂ ਨੇ ਜਿਨ੍ਹਾਂ ਨੇ ਤਿੰਨਾਂ ਫੋਰਸਿਜ਼ ਦੇ ਵਿੱਚ ਦੇਸ਼ ਦੀ ਖਾਤਰ ਅਤੇ ਦੇਸ਼ ਦੀ ਸਰਹੱਦਾਂ ਦੀ ਰਾਖੀ ਕਰਦਿਆਂ ਮਹਾਨ ਕੁਰਬਾਨੀਆਂ ਦਿੱਤੀਆਂ ਹਨ। ਕਾਰਗਿਲ ਦੀ ਜੰਗ ਨੂੰ ਅਸੀਂ ਭੁਲਾ ਨਹੀਂ ਸਕਦੇ। ਸੋ, ਅੱਜ ਮੈਂ ਇੱਥੇ ਉਨ੍ਹਾਂ ਸਾਰੇ ਹੀ ਮਹਾਨ ਸ਼ਹੀਦਾਂ ਨੂੰ ਯਾਦ ਕਰਦਿਆਂ salute ਕਰਦਾ ਹਾਂ। ਉਨ੍ਹਾਂ ਦੇ ਪਰਿਵਾਰਾਂ ਨੂੰ salute ਕਰਦਾ ਹਾਂ, ਉਨ੍ਹਾਂ ਨੂੰ ਸ਼ਰਧਾ ਤੇ ਸਤਿਕਾਰ ਭੇਂਟ ਕਰਦਾ ਹਾਂ, ਜਿਨ੍ਹਾਂ ਨੇ ਆਪਣੇ ਦੇਸ਼ ਦੀ ਖਾਤਰ ਮਹਾਨ ਕੁਰਬਾਨੀਆਂ ਦਿੱਤੀਆਂ। ਜਿੰਨਾ ਵੀ ਹੋ ਸਕੇ ਸਾਡੇ ਉਨ੍ਹਾਂ ਫੌਜੀ ਨੌਜਆਨ ਵੀਰਾਂ ਦਾ, ਉਨ੍ਹਾਂ ਦੇ ਪਰਿਵਾਰਾਂ ਦਾ ਸਾਨੂੰ ਸਤਿਕਾਰ ਕਰਨਾ ਚਾਹੀਦਾ ਹੈ। ਪਿਛਲੇ ਸਮੇਂ ਦੇ ਵਿੱਚ ਜਦੋਂ ਤੋਂ ਕੇਂਦਰ ਦੇ ਵਿੱਚ ਇਹ ਭਾਜਪਾ ਸਰਕਾਰ ਆਈ ਹੈ, ਜਿਸ ਤਰ੍ਹਾਂ ਕੱਲ੍ਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਜਿੰਨੀਆਂ ਵੀ ਸਕੀਮਾਂ ਲਿਆਂਦੀਆਂ ਗਈਆਂ ਹਨ, ਵੈਸੇ ਤਾਂ ਜਦੋਂ ਵੀ ਕੋਈ ਦੇਸ਼ ਵਿੱਚ ਕੋਈ ਨਵਾਂ ਕਾਨੂੰਨ

ਬਣਦਾ ਹੈ ਅਤੇ ਕੋਈ ਨਵੀਂ ਸਕੀਮ ਆਉਂਦੀ ਹੈ ਤਾਂ ਦੇਸ਼ ਵਿੱਚ ਖੁਸ਼ੀ ਦਾ ਮਾਹੌਲ ਹੋਣਾ ਚਾਹੀਦਾ ਹੈ, ਲੇਕਿਨ ਸਾਡੇ ਜਦੋਂ ਵੀ ਕੋਈ ਸਕੀਮ ਆਉਂਦੀ ਹੈ ਤਾਂ ਉਸ ਦਾ ਵਿਰੋਧ ਹੁੰਦਾ ਹੈ। ਪਹਿਲਾਂ ਨੋਟਬੰਦੀ ਕੀਤੀ ਗਈ ਜਿਸ ਦਾ ਬਹੁਤ ਵੱਡਾ ਨੁਕਸਾਨ ਸਾਡੀ ਦੇਸ਼ ਦੀ ਆਰਥਿਕਤਾ ਨੂੰ ਹੋਇਆ। ਉਸ ਤੋਂ ਬਾਅਦ GST ਲਾਗੂ ਕੀਤੀ ਗਈ, ਬੜਾ ਵਿਰੋਧ ਹੋਇਆ। ਉਸ ਤੋਂ ਬਾਅਦ ਕਿਸਾਨਾਂ ਦੇ ਤਿੰਨ ਆਰਡੀਨੈਂਸ ਆਏ, ਉਦੋਂ ਸਾਡਾ ਅਲਾਇੰਸ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨਾਲ ਸੀ। ਮੈਂ ਕਿਸਾਨੀ ਨਾਲ ਜੁੜਿਆ ਹੋਇਆ ਹਾਂ। ਆਰਡੀਨੈਂਸ ਆਉਣ ਦੇ ਪਹਿਲੇ ਦਿਨ ਹੀ ਮੈਂ ਇੱਕ ਸਟੇਟਮੈਂਟ ਦਿੱਤੀ ਸੀ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਅਲਾਇੰਸ ਤੋੜ ਕੇ ਕੇਂਦਰ ਦੇ ਵਿੱਚ ਸ਼੍ਰੀਮਤੀ ਹਰਸਿਮਰਤ ਕੌਰ ਬਾਦਲ ਜੀ ਨੂੰ ਰਿਜ਼ਾਇਨ ਕਰਨਾ ਚਾਹੀਦਾ ਹੈ। ਇਹ ਫੈਸਲਾ ਦੇਰੀ ਨਾਲ ਲਿਆ ਗਿਆ। ਬਾਅਦ ਦੇ ਵਿੱਚ ਉਨ੍ਹਾਂ ਬਿਲਾਂ ਦਾ ਕਿੰਨਾ ਵਿਰੋਧ ਹੋਇਆ, ਕਿੰਨਾ ਪ੍ਰੋਟੈਸਟ ਹੋਇਆ। ਸਾਰੀਆਂ ਪਾਰਟੀਆਂ ਨੇ ਪੰਜਾਬ ਲਈ ਸ਼ੁਰੂਆਤ ਕੀਤੀ, ਸਾਡੀਆਂ ਕਿਸਾਨ ਜੱਥੇਬੰਦੀਆਂ ਅਤੇ ਹਰ ਵਰਗ ਨੇ ਉਸ ਦਾ ਵਿਰੋਧ ਕੀਤਾ ਅਤੇ ਫਿਰ ਉਹ ਬਿਲ ਵਾਪਸ ਲੈਣੇ ਪਏ। ਸੋ, ਜਿਸ ਦਿਨ ਦੀ ਇਹ ਅਗਨੀਪੱਥ ਸਕੀਮ ਆਈ ਹੈ, ਪੂਰੇ ਦੇਸ਼ ਦੇ ਵਿੱਚ ਇਹ ਪ੍ਰੋਟੈਸਟ ਹੋ ਰਹੇ ਹਨ। ਸੋ ਇਹ ਸਕੀਮ ਨੌਜਵਾਨਾਂ ਦੇ ਹੱਕ ਵਿੱਚ ਸਾਨੂੰ ਵਾਪਸ ਲੈਣੀ ਚਾਹੀਦੀ ਹੈ। ਜਿੰਨੇ ਵੀ ਮੈਂਬਰ ਸਾਹਿਬਾਨ ਨੇ ਉਨਾਂ ਨੇ ਇਸ ਸਕੀਮ ਤੇ ਆਪਣੇ ਵਿਚਾਰ ਰੱਖੇ ਹਨ ਮੈਂ ਉਨ੍ਹਾਂ ਦੀ ਪ੍ਰੋੜਤਾ ਕਰਦਾ ਹਾਂ। 21 ਸਾਲ ਦੇ ਵਿੱਚ ਹੀ ਉਨ੍ਹਾਂ ਨੇ ਨੌਜਵਾਨ ਨੂੰ ਫਾਰਗ ਕਰ ਦੇਣਾ, ਕੋਈ ਪੈਨਸ਼ਨ ਨਹੀਂ ਹੈ, ਉਨ੍ਹਾਂ ਦਾ ਕੋਈ future ਨਹੀਂ ਹੈ। ਇਸ ਲਈ ਕੇਂਦਰ ਸਰਕਾਰ ਨੂੰ ਇਹ ਸਕੀਮ ਵਾਪਸ ਲੈਣੀ ਚਾਹੀਦੀ ਹੈ। ਮੈਂ ਇਸ ਮਤੇ ਦੇ ਹੱਕ ਵਿੱਚ ਹਾਂ ਅਤੇ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਕਰਨਾ ਚਾਹੀਦਾ ਹੈ। ਧੰਨਵਾਦ, ਸਪੀਕਰ ਸਾਹਿਬ।

1.40 / 30.06.2022 ਤਰਲੋਚਨ ਸਿੰਘ / ਰਜਨੀਸ਼ ਕੁਮਾਰ

**ਡਾਕਟਰ ਨਛੱਤਰ ਪਾਲ (ਨਵਾਂਸ਼ਹਿਰ)** : ਮਾਨਯੋਗ ਸਪੀਕਰ ਸਾਹਿਬ, ਸਾਡੇ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਸਰਦਾਰ ਭਗਵੰਤ ਸਿੰਘ ਮਾਨ ਜੀ ਜੋ ਮਤਾ ਲੈ ਕੇ ਆਏ ਹਨ, ਮੈਂ ਉਸ ਮਤੇ ਦਾ ਸਮਰਥਨ ਕਰਦਾ ਹਾਂ ਅਤੇ ਇਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਅਗਨੀਪਥ ਸਕੀਮ ਤੇ ਬਹੁਜਨ ਸਮਾਜ ਪਾਰਟੀ ਦੀ ਰਾਸ਼ਟਰੀ ਪ੍ਰਧਾਨ ਭੈਣ ਕੁਮਾਰੀ ਮਾਇਆਵਤੀ ਜੀ ਨੇ ਆਪਣਾ ਵਿਰੋਧ ਦਰਜ ਕੀਤਾ ਸੀ ਅਤੇ ਕਿਹਾ ਸੀ ਕਿ ਫੌਜ ਵਿੱਚ ਪਿਛਲੇ ਕਈ ਸਾਲਾਂ ਤੋਂ ਭਰਤੀ ਪੈਂਡਿੰਗ ਹੈ। ਹੁਣ ਕੇਂਦਰ ਨੇ ਚਾਰ ਸਾਲਾਂ ਵਾਲੀ ਅਗਨੀਪਥ ਯੋਜਨਾ ਦਾ ਐਲਾਨ ਕੀਤਾ ਹੈ ਜਿਸ ਨੂੰ ਬਹੁਤ ਲਾਭਕਾਰੀ ਦੱਸਿਆ ਜਾ ਰਿਹਾ ਹੈ ਪਰ ਦੇਸ਼ ਦਾ ਨੌਜਵਾਨ ਵਰਗ ਆਪਣੇ ਆਪ ਨੂੰ ਠੱਗਿਆ ਹੋਇਆ ਮਹਿਸੂਸ ਕਰ ਰਿਹਾ ਹੈ ਅਤੇ ਇਸ ਸਕੀਮ ਦਾ ਖੁੱਲ੍ਹ ਕੇ ਵਿਰੋਧ ਕਰ ਰਿਹਾ

ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਭਾਰਤੀ ਫੌਜ ਵਿੱਚ ਪੈਨਸ਼ਨ ਨੂੰ ਬੰਦ ਕਰਨਾ, ਜੋ ਸਾਡੇ ਸ਼ਹਿਰੀ ਦਿਹਾਤੀ ਖੇਤਰਾਂ ਦੇ ਲੋਕ ਜਿਹੜੇ ਕਿ ਆਪਣੀਆਂ ਜਾਨਾਂ ਦੀ ਪਰਵਾਹ ਨਹੀਂ ਕਰਦੇ, ਉਨ੍ਹਾਂ ਨਾਲ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਭਵਿੱਖ ਨਾਲ ਬਹੁਤ ਵੱਡਾ ਖਿਲਵਾੜ ਹੈ। ਦੇਸ਼ ਦੇ ਲੋਕ ਪਹਿਲਾਂ ਹੀ ਬਹੁਤ ਗਰੀਬੀ, ਮਹਿੰਗਾਈ, ਬੇਰੁਜ਼ਗਾਰੀ ਅਤੇ ਕੇਂਦਰ ਸਰਕਾਰ ਦੇ ਹੰਕਾਰੀ ਰਵੱਈਏ ਅਤੇ ਗਲਤ ਨੀਤੀਆਂ ਕਰਕੇ ਦੁਖੀ ਹਨ। ਇਸ ਸਮੇਂ ਸੈਨਾ ਵਿੱਚ ਭਰਤੀ ਨੂੰ ਲੈ ਕੇ ਨੌਜਵਾਨਾਂ ਵਿੱਚ ਵੱਡੀ ਨਿਰਾਸ਼ਾ ਅਤੇ ਬੇਚੈਨੀ ਫੈਲੀ ਹੋਈ ਹੈ। ਇਸ ਕਰਕੇ ਕੇਂਦਰ ਸਰਕਾਰ ਨੂੰ ਇਸ ਸਬੰਧੀ ਦੁਬਾਰਾ ਫ਼ੈਸਲਾ ਲੈਣਾ ਚਾਹੀਦਾ ਹੈ। ਜਿਹੜਾ ਮਤਾ ਸਰਦਾਰ ਭਗਵੰਤ ਸਿੰਘ ਮਾਨ ਜੀ ਲਿਆਏ ਹਨ, ਮੈਂ ਉਸ ਦਾ ਸਮਰਥਨ ਕਰਦਾ ਹਾਂ ਅਤੇ ਚਾਹੁੰਦਾ ਹਾਂ ਕਿ ਇਸ ਅਗਨੀਪਥ ਯੋਜਨਾ ਨੂੰ ਵਾਪਸ ਲਿਆ ਜਾਵੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ)** : ਸਪੀਕਰ ਸਾਹਿਬ, ਧੰਨਵਾਦ। ਜਿਹੜਾ ਮਤਾ ਸੀ.ਐਮ. ਸਾਹਿਬ ਲੈ ਕੇ ਆਏ ਹਨ, ਮੇਰੀ ਤਾਂ ਇਨ੍ਹਾਂ ਨੂੰ ਇਹ ਪਰਪੋਜ਼ਲ ਸੀ ਕਿ ਜਿਹੜੀਆਂ ਪਾਰਟੀਆਂ ਇਸ ਮਤੇ ਲਈ ਐਗਰੀ ਕਰਦੀਆਂ ਹਨ, ਉਨ੍ਹਾਂ ਵੱਲੋਂ ਜੁਆਇੰਟ ਮਤਾ ਹੁੰਦਾ ਤਾਂ ਬੈਟਰ ਹੁੰਦਾ। ਇਹ ਕੋਈ ਕ੍ਰੈਡਿਟ ਲੈਣ ਵਾਲੀ ਗੱਲ ਤਾਂ ਹੈ ਨਹੀਂ ਪਰ ਜੇ ਇਹ ਇਕੱਲਾ ਕ੍ਰੈਡਿਟ ਲੈਣਾ ਚਾਹੁੰਦੇ ਹਨ ਤਾਂ ਅਸੀਂ ਸਮਰਥਨ ਕਰਨ ਲਈ ਤਿਆਰ ਹਾਂ।

**ਮਾਨਯੋਗ ਸਪੀਕਰ** : ਮੇਰਾ ਖਿਆਲ ਹੈ ਕਿ ਜਦੋਂ ਸਰਬਸੰਮਤੀ ਹੋ ਜਾਵੇਗੀ ਤਾਂ ਜੁਆਇੰਟ ਹੀ ਹੋ ਜਾਵੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਰ, ਇਨ੍ਹਾਂ ਨੇ ਜੁਆਇੰਟ ਸ਼ਬਦ ਇਸਤੇਮਾਲ ਨਹੀਂ ਕੀਤਾ। ਜੇ ਜੁਆਇੰਟ ਹੋ ਜਾਂਦਾ ਤਾਂ ਚੰਗਾ ਹੁੰਦਾ।

**ਮਾਨਯੋਗ ਸਪੀਕਰ** :ਚੱਲੋ, ਕੋਈ ਗੱਲ ਨਹੀਂ। ਬਾਅਦ ਵਿੱਚ ਸਹੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਠੀਕ ਹੈ ਜੀ, ਇਹ ਵਿਚਾਰ ਲੈਣਗੇ। ਸਪੀਕਰ ਸਾਹਿਬ, ਜਿਸ ਤਰ੍ਹਾਂ ਬਹੁਤ ਸਾਰੇ ਮੈਂਬਰਾਂ ਨੇ ਪਹਿਲਾਂ ਗੱਲ ਕਹੀ ਹੈ ਕਿ ਸੈਂਟਰ ਗੌਰਮਿੰਟ, ਨਵੀਂ ਯੂਨੀਅਨ ਸਰਕਾਰ, ਮੁਆਫ ਕਰਨਾ ਹੁਣ ਤਾਂ ਇਨ੍ਹਾਂ ਨੂੰ 7-8 ਸਾਲ ਹੋ ਗਏ ਹਨ, ਜਦੋਂ ਵੀ ਇਹ ਕੋਈ ਪਾਲਿਸੀ ਲਿਆਂਦੇ ਹਨ ਤਾਂ ਸਾਰੇ ਦੇਸ਼ ਵਿੱਚ upheaval ਹੋ ਜਾਂਦੇ ਹਨ। ਸਾਡੀ ਹਿੰਦੁਸਤਾਨ ਆਰਮੀ ਦੁਨੀਆਂ ਦੀ ਬਿਹਤਰੀਨ ਆਰਮੀਜ਼ ਵਿੱਚ ਹੈ ਅਤੇ ਇਸ ਸਮੇਂ ਜਿਸ ਕਿਸਮ ਦਾ ਮਾਹੌਲ ਹੈ, ਇਹ ਬੜਾ ਸੈਂਸੇਟਿਵ ਮਾਹੌਲ ਹੈ। ਇੱਕ ਪਾਸੇ ਚਾਇਨਾ ਇਨਟਰੂਜ਼ਨ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ, ਕਦੇ ਲੇਹ ਵਿੱਚ, ਕਦੇ ਲੱਦਾਖ ਵਿੱਚ ਅਤੇ ਕਦੇ ਅਰੁਨਾਚਲ ਵਿੱਚ। And they have taken over our land also, ਇਹ ਭਾਵੇਂ ਕੋਈ ਮੰਨੇ ਜਾਂ ਨਾ ਮੰਨੇ। As an IndIn, ਸਾਡੇ ਵਾਸਤੇ ਇਹ ਬਹੁਤ ਨਮੋਸ਼ੀ ਵਾਲੀ ਹੈ। ਇਹ ਐਕਸੈਪਟ ਕਰਨ ਕਿ ਉਹ ਸਾਡੀ ਜ਼ਮੀਨ ਤੇ ਧੱਕੇ ਨਾਲ ਕਾਬਜ਼ ਹੋ ਗਏ ਹਨ। ਅਸੀਂ ਉਸ ਨੂੰ ਤਸਲੀਮ ਕਰੀਏ ਭਾਵੇਂ ਨਾ ਕਰੀਏ। ਪਾਕਿਸਤਾਨ 24 ਘੰਟੇ ਇਸ ਕਿਸਮ ਦੇ

ਇਰਾਦੇ ਰੱਖਦਾ ਹੈ ਕਿ ਹਿੰਦੁਸਤਾਨ ਤੇ ਕਦੋਂ ਚੜ੍ਹਾਈ ਕਰ ਦਿੱਤੀ ਜਾਵੇ। ਇਹ ਯੂਨੀਅਨ ਗੌਰਮਿੰਟ ਨੇ ਜਿਹੜਾ ਕੰਸੈਪਟ ਬੌਰੋ ਕੀਤਾ ਹੈ, ਇਸ ਸਮੇਂ ਇਨ੍ਹਾਂ ਤੇ ਇਜ਼ਰਾਈਲ ਅਤੇ ਅਮਰੀਕਾ ਦਾ ਜ਼ਿਆਦਾ ਇਨਫਲੂਐਂਸ ਚੱਲ ਰਿਹਾ ਹੈ। ਇਹ ਛੋਟੀ ਟਰੇਨਿੰਗ ਇਜ਼ਰਾਈਲ ਵਿੱਚ ਜਾਂ ਅਮਰੀਕਾ ਵਿੱਚ ਹੁੰਦੀ ਹੈ। ਪਰ ਨਾ ਇਜ਼ਰਾਇਲ ਨੂੰ ਅਤੇ ਨਾ ਹੀ ਅਮਰੀਕਾ ਨੂੰ ਦੋ ਨਿਊਕਲੀਅਰ ਫੋਰਸਾਂ ਦਾ ਮੁਕਾਬਲਾ ਕਰਨਾ ਪੈ ਰਿਹਾ ਹੈ। ਦੋ ਨਿਊਕਲੀਅਰ ਫੋਰਸਜ਼ in the shape of China and Pakistan, ਸਾਡੇ ਗੁਆਂਡ ਵਿੱਚ ਹਨ ਅਤੇ ਅਸੀਂ ਇਹ ਨਵਾਂ ਐਕਸਪੈਰੀਮੈਂਟ ਕਰਨਾ ਸ਼ੁਰੂ ਕਰ ਲਿਆ ਹੈ। ਸਾਡੀ ਆਰਮੀ ਤਾਂ ਪੂਰੀ ਦੁਨੀਆਂ ਵਿੱਚ ਮਸ਼ਹੂਰ ਹੈ, ਜਿਸ ਦਾ ਜ਼ਿਕਰ ਸੀ.ਐਮ. ਸਾਹਿਬ ਨੇ ਵੀ ਕੀਤਾ ਹੈ। ਵਿਸ਼ੇਸ਼ ਤੌਰ ਤੇ ਪੰਜਾਬ, ਸਾਡੀ ਧਰਤੀ ਜੈ ਜਵਾਨ ਅਤੇ ਜੈ ਕਿਸਾਨ ਦੇ ਨਾਂ ਨਾਲ ਜਾਣੀ ਜਾਂਦੀ ਹੈ। ਮੈਂ ਤੁਹਾਨੂੰ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ ਇਸ ਦਾ ਨੁਕਸਾਨ ਹੈ ਅਤੇ ਵਿਰੋਧ ਹੋ ਰਿਹਾ ਹੈ। ਮੈਂ ਮਸ਼ਕੂਰ ਹਾਂ ਕਿ ਇਸ ਸਬੰਧੀ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਅਤੇ ਮੈਂ ਸੈਂਟਰ ਗੌਰਮਿੰਟ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ don't play with the fire. ਇਹੀ ਗੱਲ ਤੁਸੀਂ ਤਿੰਨ ਕਾਲੇ ਕਾਨੂੰਨਾਂ ਨਾਲ ਕੀਤੀ ਸੀ, ਜਿਹੜੇ Farm Bills ਲਿਆਂਦੇ ਸਨ। ਅਲਟੀਮੇਟਲੀ ਬਹੁਤ ਵੱਡੀ ਕੀਮਤ ਅਦਾ ਕਰਕੇ ਤੁਹਾਨੂੰ ਕਾਨੂੰਨ ਵਾਪਸ ਲੈਣੇ ਪਏ। ਇਸ ਨਾਲ ਦੇਸ਼ ਦਾ ਨੁਕਸਾਨ ਹੋਇਆ ਹੈ, ਦੇਸ਼ ਨੇ ਕੁਝ ਵੀ ਖੱਟਿਆ ਨਹੀਂ ਹੈ। ਜਦੋਂ ਦੇਸ਼ ਆਜ਼ਾਦ ਹੋਇਆ ਸੀ ਤਾਂ ਹਿੰਦੁਸਤਾਨ ਦੀ ਆਰਮਡ ਫੋਰਸਿਜ਼ ਵਿੱਚ ਪੰਜਾਬ ਦੇ 20% ਲੋਕ ਸਨ, ਭਾਵੇਂ ਉਹ ਆਰਮੀ ਹੋਵੇ, ਏਅਰਫੋਰਸ ਹੋਵੇ, ਨੇਵੀ ਹੋਵੇ ਜਾਂ ਪੈਰਾ ਮਿਲਟਰੀ ਫੋਰਸਿਜ਼ ਹੋਣ। ਅੱਜ ਆਹਿਸਤਾ ਆਹਿਸਤਾ ਸਾਡੀ ਗਿਣਤੀ ਘੱਟਦੇ ਘੱਟਦੇ 7.8% ਰਹਿ ਗਈ ਹੈ। ਜੇ ਅਗਨੀਪਥ ਵਾਲੀ ਸਕੀਮ ਲਾਗੂ ਹੋ ਗਈ ਤਾਂ ਇਸ ਦਾ ਸਾਰਿਆਂ ਨੂੰ ਬਹੁਤ ਵੱਡਾ ਘਾਟਾ ਹੈ। ਇਹ ਪਾਪੂਲੇਸ਼ਨ ਬੇਸਡ ਹੈ ਅਤੇ ਪੰਜਾਬ ਦਾ ਕੋਟਾ 7.8% ਤੋਂ ਘੱਟ ਕੇ 2.3% ਰਹਿ ਜਾਣਾ ਹੈ। ਸਪੀਕਰ ਸਾਹਿਬ, ਪੰਜਾਬ ਤਾਂ ਸੂਰਬੀਰਾਂ, ਜਰਨੈਲਾਂ, ਗੁਰੂਆਂ ਅਤੇ ਪੀਰਾਂ ਦੀ ਧਰਤੀ ਹੈ।

ਮ/ਰ.ਕ./ 1.45/ 30.06.2022

ਜਿੱਥੇ ਅਸੀਂ 10ਵੀਂ ਪਾਤਸ਼ਾਹੀ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਮਸ਼ਹੂਰ ਜਰਨੈਲਾਂ ਦਾ ਹਮੇਸ਼ਾ ਸਿੱਖ ਹਿਸਟਰੀ ਵਿੱਚ ਨਾਂ ਲੈਂਦੇ ਹਾਂ, ਬੰਦਾ ਸਿੰਘ ਬਹਾਦੁਰ, ਬਾਬਾ ਦੀਪ ਸਿੰਘ ਜੀ, ਹਰੀ ਸਿੰਘ ਨਲਵਾ, ਜਨਰਲ ਸ਼ਾਮ ਸਿੰਘ ਅਟਾਰੀ, ਦਾ ਇਤਿਹਾਸ ਵਿੱਚ ਨਾਂ ਲੈਂਦੇ ਹਾਂ, ਉਸੇ ਤਰ੍ਹਾਂ ਸਾਡੇ ਅੱਜ ਦੇ ਮਾਡਰਨ ਡੇਅ ਦੇ ਏਅਰ ਮਾਰਸ਼ਲ ਅਰਜਨ ਸਿੰਘ ਜੀ, ਜਨਰਲ ਵਿਕਰਮ ਸਿੰਘ ਜੀ, ਜਨਰਲ ਹਰਬਖਸ਼ ਸਿੰਘ ਜੀ ਹਨ ਤੇ ਅਸੀਂ ਉੱਥੋਂ ਹੁਣ ਕਿੱਥੇ ਪਹੁੰਚ ਗਏ ਹਾਂ? ਕੰਟਰੈਕਟ ਤੇ? ਸਪੀਕਰ ਸਾਹਿਬ, ਤੁਸੀਂ ਮੈਨੂੰ ਦੱਸੋ ਕਿ ਜਿਸ ਨੂੰ ਤੁਸੀਂ ਠੇਕੇ ਤੇ ਨੌਕਰੀ ਦਿੰਦੇ

ਹੋ, ਕੀ ਠੇਕੇ ਵਾਲਾ ਬੰਦਾ ਲੜਾਈ ਲੜ ਸਕਦਾ ਹੈ? ਸਭ ਤੋਂ ਵੱਡਾ ਪੰਜਾਬ ਰੈਜ਼ੀਮੈਂਟ ਦਾ ਨਾਂ ਹੈ, this is oldest regiment of the IndIn Army, Sikh regiment, highest decorated regiment of the IndIn Army. ਜਿਨ੍ਹਾਂ ਨੇ ਪਹਿਲੀ ਮਹਾ ਜੰਗ, ਦੂਸਰੀ ਮਹਾ ਜੰਗ, ਜਿਨ੍ਹਾਂ ਨੇ ਸਾਰਾਗੜ੍ਹੀ ਵਰਗੀਆਂ ਮਸ਼ਹੂਰ epic battles ਲੜੀਆਂ। ਕਿੱਥੇ ਹਵਲਦਾਰ ਈਸ਼ਰ ਸਿੰਘ ਨੇ ਤੁਹਾਡੇ ਜ਼ਿਲ੍ਹੇ ਤੋਂ 21 ਸਿੱਖ ਸੋਲਜਰਜ਼ ਨਾਲ ਸੱਤ ਤੋਂ ਅੱਠ ਹਜ਼ਾਰ ਅਫਗਾਨੀ ਟ੍ਰਾਇਬਲਜ਼ ਦਾ ਦੋ ਦਿਨ ਤੱਕ ਮੁਕਾਬਲਾ ਕੀਤਾ, ਅਖੀਰਲਾ ਬੰਦਾ ਵੀ ਸ਼ਹੀਦ ਹੋਇਆ ਫਿਰ ਜਾ ਕੇ ਅਸੀਂ ਇੰਨੇ ਕਾਬਿਲ ਹੋ ਸਕੇ ਕਿ ਯੂਨਾਈਟਿਡ ਨੇਸ਼ਨਜ਼ ਦੀਆਂ ਫੇਮਸ ਬੈਟਲਜ਼ ਵਿੱਚ ਉਨ੍ਹਾਂ ਦੀ ਚਰਚਾ ਹੈ। ਅੱਜ ਅਸੀਂ ਕਿੱਥੇ ਤੋਂ ਕਿੱਥੇ ਆ ਗਏ ਹਾਂ? ਅਸੀਂ ਆਪਣੇ ਬੱਚਿਆਂ ਨੂੰ ਕਹਿੰਦੇ ਹਾਂ ਕਿ ਤੁਹਾਨੂੰ ਚਾਰ ਸਾਲ ਠੇਕੇ ਤੇ ਟ੍ਰੇਨਿੰਗ ਦਿਆਂਗੇ ਤੇ ਬਾਅਦ ਵਿੱਚ 11-12 ਲੱਖ ਤੁਹਾਡੇ ਹੱਥ ਵਿੱਚ ਫੜਾ ਦਿਆਂਗੇ। ਕੋਈ ਪੈਨਸ਼ਨ ਨਹੀਂ ਮਿਲਣੀ। ਸਪੀਕਰ ਸਾਹਿਬ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੇਸ਼ ਇੰਡੀਅਨ ਆਰਮੀ ਵਿੱਚ ਆਰਮੀ ਰੱਖਣ ਜਾਂ ਏਅਰਫੋਰਸ ਜਾਂ ਨੇਵੀ ਰੱਖਣ ਦੇ ਕਾਬਿਲ ਵੀ ਨਹੀਂ ਰਹਿ ਗਿਆ ਹੈ? ਕੀ ਸਾਡੇ ਕੋਲ ਇੰਨੀ ਜਾਨ ਨਹੀਂ ਹੈ? ਇਹ ਸਕੀਮ ਕੀ ਹੈ? ਸਾਡੇ ਆਪਣੇ ਰੈਗੂਲਰ ਅਫਸਰ ਜਾਂ ਜਵਾਨ ਹਨ, ਇਹ ਸਾਰੀ ਸਕੀਮ ਪੈਨਸ਼ਨ ਤੋਂ ਭੱਜਣ ਵਾਸਤੇ ਹੈ ਕਿ ਅਸੀਂ ਪੈਨਸ਼ਨ ਨਹੀਂ ਦੇਣੀ ਹੈ। ਨੌਜਵਾਨ ਮੁੰਡੇ ਭਰਤੀ ਕਰੋ, ਫਿਰ ਕਹਿੰਦੇ ਹਨ ਕਿ 25% ਆਰਮੀ ਵਿੱਚ ਰੱਖ ਲਵਾਂਗੇ ਤੇ 10% ਪੈਰਾ ਮਿਲਟਰੀ ਫੋਰਸਿਜ਼ ਵਿੱਚ ਚਲੇ ਜਾਣਗੇ। ਪੈਰਾ ਮਿਲਟਰੀ ਫੋਰਸਿਜ਼ ਵਿੱਚ ਹਜ਼ਾਰਾਂ ਨੌਕਰੀਆਂ ਖਾਲੀ ਹਨ। ਜਿਨ੍ਹਾਂ ਨੂੰ ਆਉਣ ਵਾਲੀ ਆਰਮੀ ਵਾਸਤੇ jobs secure ਕੀਤੀਆਂ ਗਈਆਂ ਹਨ। ਜਾਂ ਤਾਂ ਇਹ ਅਨਾਊਂਸਮੈਂਟ ਕਰਨ ਕਿ 25% ਆਰਮੀ ਵਿੱਚ ਤੇ 75 ਫੀਸਦੀ ਪੈਰਾ ਮਿਲਟਰੀ ਫੋਰਸਿਜ਼ ਵਿੱਚ ਇਨ੍ਹਾਂ ਨੌਜਵਾਨਾਂ ਨੂੰ ਅਡਾਪਟ ਕਰਾਂਗੇ। Let the Government come with this. ਤੁਸੀਂ ਇਨ੍ਹਾਂ ਨੂੰ ਇਹ ਰਾਏ ਦਿਓ। ਪਹਿਲੀ ਗੱਲ ਤਾਂ ਇਹ ਹੈ ਕਿ ਇਸ ਸਕੀਮ ਨੂੰ ਵਾਪਸ ਲਓ। ਸੀ.ਐਮ. ਸਾਹਿਬ, ਮੇਰੇ ਆਨਰੇਬਲ ਵੀਰ ਹੁਣੇ ਬੋਲ ਰਹੇ ਸੀ ਕਿ ਚਾਰ ਸਾਲਾਂ ਵਿੱਚ ਛੇ ਮਹੀਨੇ ਦੀ ਟ੍ਰੇਨਿੰਗ ਦਿੱਤੀ ਜਾਣੀ ਹੈ। ਚਾਰ ਸਾਲਾਂ ਵਿੱਚ ਤਿੰਨ-ਤਿੰਨ ਮਹੀਨੇ ਇਨ੍ਹਾਂ ਦੀਆਂ ਛੁੱਟੀਆਂ ਹਨ, ਡੇਢ ਸਾਲ ਤਾਂ ਇਹ ਨਿਕਲ ਹੀ ਗਿਆ। ਢਾਈ ਸਾਲਾਂ ਵਿੱਚ ਆਪਾਂ ਕਿਹੜੀ ਫੌਜ ਦੀ ਟ੍ਰੇਨਿੰਗ ਦਿਆਂਗੇ। ਇਸ ਦਾ ਪੰਜਾਬ ਨੂੰ ਔਰ ਦੇਸ਼ ਨੂੰ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਜੇ ਇਸ ਵਿੱਚ ਕੋਈ ਅੰਡਰ ਹੈਂਡ ਜਾਂ ਕੋਈ ਬਹੁਤ ਡੀਪਰ ਮੋਟਿਵ ਹੋਵੇ, ਕੋਈ ਹੋਰ ਪਲਾਨ ਹੋਵੇ ਤਾਂ ਉਸ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ। ਜਿਸ ਵਿੱਚ ਕੋਈ ਡੀਪਰ ਪਲਾਨ ਹੋਵੇ ਕਿ ਆਉਣ ਵਾਲੇ 8-10 ਸਾਲਾਂ ਵਿੱਚ ਟ੍ਰੇਨਡ ਲੋਕਾਂ ਨੂੰ ਜਿਨ੍ਹਾਂ ਨੂੰ at the cost of the nation ਟ੍ਰੇਨਡ ਕੀਤਾ ਜਾਵੇਗਾ ਤੇ ਤਨਖਾਹ ਹਿੰਦੁਸਤਾਨ ਦੀ ਟਰੇਜ਼ਰੀ ਵਿੱਚੋਂ ਜਾਵੇਗੀ ਤੇ ਇਨ੍ਹਾਂ ਦਾ ਇਸਤੇਮਾਲ ਕਿਸੇ ਵਿਸ਼ੇਸ਼ ਮਕਸਦ ਵਾਸਤੇ ਕੀਤਾ ਜਾਵੇਗਾ। ਜੇ ਉਹ ਗੱਲ ਹੈ ਤਾਂ ਫਿਰ ਇਸ ਗੱਲ ਦਾ ਤਾਂ ਅਸੀਂ ਕੋਈ

ਜਵਾਬ ਹੀ ਨਹੀਂ ਦੇ ਸਕਦੇ ਹਾਂ। ਕਦੇ ਆਰਮੀ ਦੇ ਚੀਫ ਦਾ, ਸਰਵਿੰਗ ਚੀਫ ਦਾ ਤੇ ਰਿਟਾਇਰਡ ਚੀਫ ਦਾ ਵੀ ਨਾਂ ਲਓ। ਸਰਵਿੰਗ ਦਾ ਤਾਂ ਤੁਹਾਨੂੰ ਪਤਾ ਹੀ ਹੈ ਕਿ ਜਿਹੋ ਜਿਹੇ ਸਾਰੇ ਹੁੰਦੇ ਹਨ, ਉਨ੍ਹਾਂ ਨੇ ਸਰਵ ਕਰਨਾ ਹੁੰਦਾ ਹੈ, ਉਨ੍ਹਾਂ ਨੇ ਪ੍ਰਮੋਸ਼ਨ ਲੈਣੀ ਹੁੰਦੀ ਹੈ। ਉਨ੍ਹਾਂ ਨੇ ਸਰਕਾਰਾਂ ਤੋਂ ਫਾਇਦਾ ਲੈ ਕੇ ਕਿਸੇ ਨੇ ਗਵਰਨਰ ਬਣਨਾ ਹੁੰਦਾ ਹੈ, ਕਿਸੇ ਨੇ ਅੰਬੈਸਡਰ ਬਣਨਾ ਹੁੰਦਾ ਹੈ, ਕਿਸੇ ਨੇ ਹਾਈ ਕਮਿਸ਼ਨਰ ਬਣਨਾ ਹੁੰਦਾ ਹੈ, they are looking for lucrative post after retirement. ਜਿਹੜੇ ਰਿਟਾਇਰ ਹੋ ਚੁੱਕੇ ਹਨ, ਉਨ੍ਹਾਂ ਤੋਂ ਪੁੱਛੋ, ਉਨ੍ਹਾਂ ਦੇ ਬਿਆਨ ਲਓ ਕਿ ਉਹ ਕੀ ਕਹਿੰਦੇ ਹਨ। ਉਹ ਕਹਿੰਦੇ ਹਨ ਕਿ ਸਾਡਾ ਸਿਸਟਮ ਬਿਲਕੁਲ ਤਬਾਹ ਕਰਕੇ ਰੱਖ ਦਿੱਤਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਇਹ ਬਹੁਤ ਸੰਜੀਦਾ ਮਸਲਾ ਹੈ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ**: ਸਰ, ਪੁਆਇੰਟ ਆਫ ਆਰਡਰ। ਅਸੀਂ ਬਾਜਵਾ ਸਾਹਿਬ ਤੋਂ ਬਹੁਤ ਕੁਝ ਸਿੱਖਦੇ ਵੀ ਹਾਂ, ਲੇਕਿਨ ਆਰਮੀ ਦੇ ਚੀਫ ਨੇ ਉਸ ਤੋਂ ਬਾਅਦ ਹੋਰ ਕੁਝ ਨਹੀਂ ਬਣਨਾ ਹੈ, ਉਨ੍ਹਾਂ ਦਾ ਰਾਜਨੀਤੀਕਰਨ ਨਾ ਕਰੀਏ। ਕਿਰਪਾ ਕਰਕੇ ਅਗਰ ਫੌਜ ਨੂੰ ਬਾਹਰ ਰੱਖ ਕੇ ਇਕੱਲੇ ਸਾਨੂੰ ਹੀ ਸਿੱਠਣੀਆਂ ਦਿਓ ਤਾਂ ਠੀਕ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਂ ਬਿਲਕੁਲ ਕਿਸੇ ਕਿਸਮ ਦਾ ਰਾਜਨੀਤੀਕਰਨ ਨਹੀਂ ਕਰ ਰਿਹਾ। ਸਾਨੂੰ ਸਾਰਿਆਂ ਦੀ ਬਹੁਤ ਇੱਜ਼ਤ, ਮਾਨ-ਸਨਮਾਨ ਹੈ। ਪਰ ਗੱਲ ਇਸ ਤਰ੍ਹਾਂ ਹੈ ਕਿ ਜੋ ਸਰਕਾਰਾਂ ਬਿਆਨ ਦਿਵਾਉਣਾ ਚਾਹੁੰਦੀਆਂ ਹਨ, ਅਸੀਂ ਵੀ ਸਰਕਾਰਾਂ ਵਿੱਚ ਰਹੇ ਹਾਂ, ਤੁਸੀਂ ਵੀ ਰਹੇ ਹੋ ਤੇ ਹੁਣ ਵੀ ਹਨ। ਜਿਹੜੇ ਵਿਚਾਰੇ ਅਫਸਰ ਹਨ, ਇਨ੍ਹਾਂ ਤੋਂ ਤਾਂ ਜਿਹੜਾ ਮਰਜ਼ੀ ਬਿਆਨ ਦਿਵਾ ਦਿਓ। ਆਪਾਂ ਤਾਂ ਉਨ੍ਹਾਂ ਨੂੰ ਦੇਖੀਏ ਜਿਹੜੇ ਰਿਟਾਇਰਡ ਹਨ।

ਸ.ਸ.-ਮ.ਸ਼./1:50/30.06.2022

ਜਿਹੜਾ ਵਿਚਾਰੇ ਅਫਸਰ ਹਨ, ਇਨ੍ਹਾਂ ਤੋਂ ਜਿਹੜਾ ਮਰਜ਼ੀ ਬਿਆਨ ਦਿਵਾ ਲਵੋ। ਇਹ ਬਿਆਨ ਦੇਣ ਤੋਂ ਭੱਜਦੇ ਹਨ। ਗੱਲ ਤਾਂ ਉਨ੍ਹਾਂ ਨੂੰ ਵੇਖਣ ਦੀ ਹੈ ਜਿਹੜੇ Retired ਹਨ ਜਿਹੜੇ IndIn Army ਦੇ Legendary Generals ਹਨ, ਉਨ੍ਹਾਂ ਸਾਰਿਆਂ ਦੇ ਬਿਆਨ, 99% serving Generals and officers are against this. They are saying that this is anti national. This is against the interest of the country. ਇਹੋ-ਜਿਹਾ ਕੰਮ ਕਿਰਪਾ ਕਰਕੇ ਨਾ ਕਰਵਾਈਏ। ਇਹੋ-ਜਿਹਾ ਐਕਸਪੈਰੀਮੈਂਟ ਕਿਉਂ ਕਰਨਾ ਚਾਹੁੰਦੇ ਹੋ? ਚੀਨ ਤੇ ਪਾਕਿਸਤਾਨ ਬੈਠਾ ਹੈ, ਮੈਂ ਸੀ.ਐੱਮ. ਸਾਹਿਬ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਚੰਦ ਹਫਤੇ ਜਾਂ ਮਹੀਨੇ ਪਹਿਲਾਂ ਡਿਫੈਂਸ ਮਨਿਸਟਰ ਰਾਜਨਾਥ ਸਿੰਘ ਜੀ ਦਾ ਬਿਆਨ ਸੀ ਕਿ ਸਾਨੂੰ ਘੱਟ ਤੋਂ

ਘੱਟ ਦੋਵਾਂ ਦਾ ਮੁਕਾਬਲਾ ਕਰਨ ਵਾਸਤੇ 12 ਲੱਖ ਆਰਮਡ ਆਰਮੀ ਪਰਸੋਨਲ ਚਾਹੀਦਾ ਹੈ। ਇਸ ਸਮੇਂ ਇੱਕ ਲੱਖ ਪੋਸਟ ਖਾਲੀ ਪਈ ਹੈ, ਸਾਡੀ ਗਿਣਤੀ ਆਰਮੀ ਵਿੱਚ ਤਕਰੀਬਨ ਨੌਂ ਲੱਖ ਤੋਂ ਥੱਲੇ ਹੈ। ਸਾਨੂੰ ਤਾਂ ਐਕਸਟਰਾ ਬੰਦਿਆਂ ਦੀ ਭਰਤੀ ਕਰਨੀ ਚਾਹੀਦੀ ਹੈ। ਸਰਦਾਰ ਭਗਵੰਤ ਸਿੰਘ ਮਾਨ ਜੀ, ਜੇ ਅੱਜ ਦੇਸ਼ ਵਿੱਚ ਟੋਟਲ ਜੌਬਜ਼ ਬਾਰੇ ਵੀ ਦੇਖੀਏ ਤਾਂ ਇੱਕ ਕਰੋੜ ਜੌਬ ਗੌਰਮਿੰਟ ਸੈਕਟਰ ਵਿੱਚ ਭਰੀ ਨਹੀਂ ਹੋਈ, ਉਹੀ ਭਰ ਲਵੋ। ਇਹ ਨਵੇਂ ਪੰਗੇ ਆਪਾਂ ਕਿਉਂ ਛੇੜਨੇ ਹਨ। ਅਸੀਂ ਪੰਜਾਬ ਵਾਲੇ ਬਾਰਡਰਜ਼ ਤੇ ਬੈਠੇ ਹਾਂ, ਬਾਰਡਰ ਤੇ ਜਿਸ ਕਿਸਮ ਦੇ ਹਾਲਾਤ ਹਨ, ਤੁਸੀਂ ਬਹੁਤ ਚੰਗੀ ਤਰ੍ਹਾਂ ਜਾਣਦੇ ਹੋ। ਪਾਕਿਸਤਾਨ ਗੌਰਮਿੰਟ ਵਿੱਚ ਜਦੋਂ ਉੱਨੀ-ਇੱਕੀ ਹੋਈ, ਇਮਰਾਨ ਖਾਨ ਜੀ ਹਟ ਗਏ ਹਨ ਤੇ Shehbaz Sharif ਜੀ ਆ ਗਏ ਹਨ। ਉੱਥੋਂ ਦੀ ਆਰਮੀ ਦਾ ਧਿਆਨ ਹੀ ਪੰਜਾਬ ਵੱਲ ਹੈ। ਸਾਡੀ ਬਾਰਡਰ ਸਟੇਟ ਬਹੁਤ ਸੈਂਸਟਿਵ ਸਟੇਟ ਹੈ, ਕਿਰਪਾ ਕਰਕੇ ਪੰਜਾਬ ਦੇ ਨਾਲ ਛੇੜਖਾਨੀ ਨਾ ਕੀਤੀ ਜਾਵੇ।

**ਮਾਨਯੋਗ ਸਪੀਕਰ:** ਤੁਸੀਂ ਕਨਕਲੂਡ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸੋ, ਮੈਂ ਕਨਕਲੂਡ ਇਹੀ ਕਰਾਂਗਾ, ਮੈਂ ਇਸ ਰੈਜ਼ੋਲਿਊਸ਼ਨ ਨੂੰ ਵੈਲਕਮ ਕਰਦਾ ਹਾਂ ਔਰ ਮੈਂ ਸੀ.ਐੱਮ ਸਾਹਿਬ ਨੂੰ ਇਹ ਰਾਇ ਵੀ ਦੇਵਾਂਗਾ ਕਿ ਸਾਡਾ ਰੈਜ਼ੋਲਿਊਸ਼ਨ ਮਾਨਯੋਗ ਗਵਰਨਰ ਸਾਹਿਬ ਜ਼ਰੀਏ ਸੈਂਟਰਲ ਗੌਰਮਿੰਟ ਤੱਕ ਪਹੁੰਚਾਇਆ ਜਾਵੇ ਤੇ ਤੁਸੀਂ ਵੀ ਟਾਈਮ ਲਵੋ। Let's meet the Prime Minister, take some of the other parties with you. ਉਨ੍ਹਾਂ ਨੂੰ ਨਾਲ ਲੈ ਕੇ ਮਿਲੋ, ਸੰਜੀਦਗੀ ਨਾਲ ਸਮਝਾਈਏ। ਮੈਨੂੰ ਪਤਾ ਹੈ ਕਿ ਜਦੋਂ ਤਿੰਨ ਕਾਲੇ ਕਾਨੂੰਨਾਂ ਖਿਲਾਫ ਅਸੀਂ ਤਕੜੇ ਹੋ ਕੇ ਲੜਾਈ ਲੜੀ, ਤੁਸੀਂ ਵੀ ਲੜਦੇ ਸੀ, ਅਸੀਂ ਵੀ ਲੜਦੇ ਸੀ, ਉਦੋਂ ਮੈਨੂੰ ਪ੍ਰਾਈਮ ਮਨਿਸਟਰ ਸਾਹਿਬ ਨੇ ਸੱਦ ਕੇ ਇੱਕ ਵਾਰ ਪੁੱਛਿਆ ਸੀ ਕਿ ਇਹ ਹੁਣ ਪੇਚਾ ਪੈ ਗਿਆ ਹੈ, ਇਹ ਦੂਰ ਕਿਸ ਤਰ੍ਹਾਂ ਹੋ ਸਕਦਾ ਹੈ? ਇੰਨੀ ਗੱਲ ਹੀ ਕਹੀ ਸੀ ਕਿ ਜੇ ਪਹਿਲਾਂ ਪੁੱਛ ਲੈਂਦੇ ਤਾਂ ਪੇਚਾ ਪੈਣਾ ਹੀ ਨਹੀਂ ਸੀ। ਮੈਂ ਤੁਹਾਨੂੰ ਹੁਣ ਵੀ ਕਹਿੰਦਾ ਹਾਂ ਕਿ ਇਨੀਸ਼ੀਅਲ ਸਟੇਜਿਜ਼ ਹਨ, ਦੇਸ਼ ਦੀ ਬਿਹਤਰੀ ਵਾਸਤੇ, ਦੇਸ਼ ਦੀ ਯੂਨਿਟੀ ਤੇ ਇੰਟੀਗ੍ਰਿਟੀ ਵਾਸਤੇ, ਪੰਜਾਬ ਦੀ ਬਿਹਤਰੀ ਵਾਸਤੇ ਆਪਾਂ ਸਿਰ ਜੋੜ ਕੇ ਉਨ੍ਹਾਂ ਨੂੰ ਰਾਇ ਦੇਈਏ ਕਿ ਇਹ ਕੰਮ ਨਾ ਕਰੀਏ। ਮੈਂ ਇੰਨਾ ਕਹਿੰਦਾ ਹੋਇਆ, ਇਸ ਰੈਜ਼ੋਲਿਊਸ਼ਨ ਨੂੰ ਦਿਲੋਂ ਸੁਪੋਰਟ ਕਰਦਾ ਹਾਂ ਤੇ ਸਮੁੱਚੇ ਪੰਜਾਬ ਦੇ ਜਗਤ ਤੋਂ ਹਰ ਪੰਜਾਬੀ ਇਸ ਰੈਜ਼ੋਲਿਊਸ਼ਨ ਨੂੰ ਸੁਪੋਰਟ ਕਰਦਾ ਹੈ। ਬਹੁਤ-ਬਹੁਤ ਮਿਹਰਬਾਨੀ।

----

## WELCOME ANNOUNCEMENT BY THE SPEAKER

**ਮਾਨਯੋਗ ਸਪੀਕਰ:** ਮੈਨੂੰ ਇਸ ਪਵਿੱਤਰ ਸਦਨ ਨੂੰ ਇਹ ਦੱਸਣ ਵਿੱਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸ਼੍ਰੀ ਅਜੇ ਦੱਤ ਜੀ, ਦਿੱਲੀ ਵਿਧਾਨ ਸਭਾ ਦੇ ਮਾਨਯੋਗ ਮੈਂਬਰ ਅੱਜ ਸਦਨ ਦੀ ਕਾਰਵਾਈ ਵੇਖਣ ਲਈ ਗਵਰਨਰ ਬਾਕਸ ਵਿੱਚ ਮੌਜੂਦ ਹਨ, ਆਓ ਅਸੀਂ ਉਨ੍ਹਾਂ ਦਾ ਨਿੱਘਾ ਸਵਾਗਤ ਕਰੀਏ। (ਥੰਪਿੰਗ)

---------

## OFFICIL RESOLUTION (*Resumption*)

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਇਹ ਬਹੁਤ ਅਹਿਮ ਰੈਜ਼ੋਲਿਊਸ਼ਨ ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਪੇਸ਼ ਕੀਤਾ ਹੈ। ਕੇਂਦਰ ਦੀ ਅਗਨੀਪਥ ਸਕੀਮ ਨਾਲ ਦੇਸ਼ ਦੇ ਨੌਜਵਾਨਾਂ ਦੇ ਹੌਂਸਲੇ ਪ੍ਰਸਤ ਹੋਏ ਹਨ। ਦੇਸ਼ ਦਾ ਨੌਜਵਾਨ ਅੱਜ ਲੜਾਈ ਲੜ ਰਿਹਾ ਹੈ ਔਰ ਪੂਰੇ ਦੇਸ਼ ਵਿੱਚ ਵੱਡੇ-ਵੱਡੇ ਥਾਂ ਤੇ ਪ੍ਰਦਰਸ਼ਨ ਹੋ ਰਹੇ ਹਨ, ਪੰਜਾਬ, ਹਿਮਾਚਲ ਪ੍ਰਦੇਸ਼ ਤੇ ਪੂਰੇ ਦੇਸ਼ ਵਿੱਚ ਮਾਹੌਲ ਬਣਿਆ ਹੋਇਆ ਹੈ। ਜਿਸ ਤਰ੍ਹਾਂ ਸਾਡੇ ਮਾਨਯੋਗ ਸੀ.ਐੱਮ. ਸਾਹਿਬ ਨੇ ਕਿਹਾ ਸੀ ਹੁਣ ਤੱਕ ਕੇਂਦਰ ਸਰਕਾਰ ਜਿੰਨੀਆਂ ਵੀ ਸਕੀਮਾਂ ਲੈ ਕੇ ਆਈ ਹੈ, ਮੈਂ ਸਮਝਦਾ ਹਾਂ ਕਿ ਸਾਰੀਆਂ ਸਕੀਮਾਂ ਕਿਤੇ-ਨਾ-ਕਿਤੇ ਦੇਸ਼ ਦਾ ਉਨ੍ਹਾਂ ਸਾਰੀਆਂ ਸਕੀਮਾਂ ਨੇ ਨੁਕਸਾਨ ਕੀਤਾ ਹੈ। ਬਾਜਵਾ ਸਾਹਿਬ ਬੋਲ ਰਹੇ ਸੀ ਕਿ ਜਦੋਂ ਕਾਲੇ ਕਾਨੂੰਨ ਆਏ, ਉਸ ਸਮੇਂ ਪੰਜਾਬ ਦੇ ਲੋਕਾਂ ਨੇ ਲਗਾਤਾਰ ਕੇਂਦਰ ਸਰਕਾਰ ਦੇ ਖਿਲਾਫ ਇੱਕ ਲੰਬੀ ਜੱਦੋ-ਜਹਿਦ, ਇੱਕ ਲੰਬੀ ਲੜਾਈ ਲੜੀ ਪਰ ਮੈਂ ਬੈਠਾ ਦੇਖ ਰਿਹਾ ਸੀ ਕਿ ਜਦੋਂ ਸਾਡੇ ਸਤਿਕਾਰਯੋਗ ਮੈਂਬਰ ਰੁਪਿੰਦਰ ਹੈਪੀ ਜੀ ਬੋਲ ਰਹੇ ਸੀ ਤੇ ਉਹ ਆਪਣੇ ਪਿਤਾ ਜੀ ਬਾਰੇ ਜ਼ਿਕਰ ਕਰ ਰਹੇ ਸੀ। ਜਦੋਂ 1962 ਦੀ ਲੜਾਈ ਲੱਗੀ ਤਾਂ ਮੇਰੇ ਵੀ ਜ਼ਿਹਨ ਵਿੱਚ, ਮੇਰੇ ਪਿਤਾ ਜੀ ਦੱਸਦੇ ਹੁੰਦੇ ਸੀ ਕਿਉਂਕਿ ਮੇਰੇ ਪਿਤਾ ਜੀ ਸਾਬਕਾ ਫੌਜੀ ਸਨ, ਉਨ੍ਹਾਂ ਨੇ ਦੇਸ਼ ਲਈ ਸੇਵਾ ਕੀਤੀ। ਉਹ ਦੱਸਦੇ ਹੁੰਦੇ ਸੀ ਕਿ ਜਦੋਂ 1962 ਦੀ ਲੜਾਈ ਲੜੀ ਤਾਂ ਉਸ ਸਮੇਂ ਕੇਂਦਰ ਸਰਕਾਰ ਨੇ ਫੈਸਲਾ ਕੀਤਾ ਕਿ ਜਿਹੜੇ ਨਵੇਂ ਮੁੰਡੇ ਹਨ, ਜਿਹੜੇ ਉਸ ਸਮੇਂ ਨੌਜਵਾਨ ਸੀ ਕਿ ਤੁਸੀਂ ਆਓ ਤੁਹਾਨੂੰ ਦੇਸ਼ ਦੀਆਂ ਸਰਹੱਦਾਂ ਤੇ ਲੈ ਕੇ ਜਾਣਾ ਹੈ। ਉਨ੍ਹਾਂ ਵਿੱਚ ਮੇਰੇ ਸਤਿਕਾਰਯੋਗ ਪਿਤਾ ਜੀ, ਮਿਹਰ ਸਿੰਘ ਜੀ ਵੀ ਸ਼ਾਮਿਲ ਸੀ ਜਿਨ੍ਹਾਂ ਨੇ ਲੰਬਾ ਅਰਸਾ ਦੇਸ਼ ਦੀ ਸਰਹੱਦ ਤੇ ਸੇਵਾ ਕੀਤੀ ਔਰ 1962 ਦੀ ਲੜਾਈ ਵਿੱਚ ਉਹ ਜ਼ਖਮੀ ਵੀ ਹੋ ਗਏ। ਉਹ ਲਗਭੱਗ ਛੇ ਮਹੀਨੇ ਹਸਪਤਾਲ ਦਾਖਲ ਰਹੇ, ਮੇਰਾ ਕਹਿਣ ਦਾ ਭਾਵ ਹੈ ਕਿ ਜਦੋਂ ਵੀ ਕਦੇ ਸਰਹੱਦ ਲਈ ਲੋੜ ਪਈ ਹੈ ਤਾਂ ਸਾਡੇ ਦੇਸ਼ ਦਾ ਨੌਜਵਾਨ ਫਰੰਟ ਤੇ ਅੱਗੇ ਹੋ ਕੇ ਲੜਿਆ ਪਰ ਕੇਂਦਰ ਸਰਕਾਰ ਵੱਖ-ਵੱਖ ਸਕੀਮਾਂ ਲੈ ਕੇ ਆ ਰਹੀ ਹੈ, ਇਹ ਦੇਸ਼ ਦੇ ਨੌਜਵਾਨਾਂ ਦੇ ਹੌਂਸਲੇ ਨੂੰ ਤੋੜਨ ਲਈ ਸਕੀਮਾਂ ਹਨ।

ਗ.ਕੌ./ਮ.ਸ਼/1.55/30.06.2022

ਮੈਂ ਜ਼ਿਆਦਾ ਨਹੀਂ ਬੋਲਾਂਗਾ ਕਿਉਂਕਿ ਸਮਾਂ ਕਾਫੀ ਹੋ ਚੁੱਕਿਆ ਹੈ। ਸਾਡੇ ਮਾਨਯੋਗ ਸੀ.ਐਮ. ਸਾਹਿਬ ਜਿਹੜਾ ਮਤਾ ਲੈ ਕੇ ਆਏ ਹਨ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਦੇ ਹੱਕ ਵਿੱਚ ਖੜ੍ਹਾ ਹੋਇਆ ਹਾਂ। ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ ਜੀ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਅੱਜ ਬਹੁਤ healthy debate ਹੋਈ ਹੈ। ਕਿਉਂਕਿ ਨੌਜਵਾਨਾਂ ਦਾ,ਦੇਸ਼ ਭਗਤੀ ਦਾ, ਨੈਸ਼ਨਲ ਸਕਿਓਰਟੀ ਦਾ ਮੁੱਦਾ ਹੈ। ਸਭ ਨੇ ਆਪਣੇ ਆਪਣੇ ਵਿਚਾਰ ਰੱਖੇ ਹਨ। ਲੋਕਤੰਤਰ ਦੀ ਖ਼ੂਬਸੂਰਤੀ ਹੈ। ਜਿਹੜੇ ਇੱਥੇ ਬੋਲੇ ਹਨ ਉਨ੍ਹਾਂ ਸਭ ਦਾ ਮੈਂ ਧੰਨਵਾਦ ਕਰਦਾ ਹਾਂ। ਮੈਂ ਆਪਣੇ ਵੱਲੋਂ ਇਹ ਕਹਿਣਾ ਚਾਹਾਂਗਾ ਕਿ ਫੌਜ ਵਿੱਚ ਜਾਣਾ ਕੋਈ ਸੌਖਾ ਕੰਮ ਨਹੀਂ ਹੈ। ਫੌਜ ਦੇ ਟੈਸਟ ਪਾਸ ਕਰਨੇ ਵੀ ਕੋਈ ਸੌਖਾ ਕੰਮ ਨਹੀਂ ਹੈ। ਟੈਸਟ ਪਾਸ ਕਰਨ ਤੋਂ ਬਾਅਦ ਮੋਰਚਿਆਂ ਵਿੱਚ ਬੈਠਣਾ ਕੋਈ ਸੌਖਾ ਕੰਮ ਨਹੀਂ ਹੈ। ਕਈ ਵਾਰ ਉਲਟ ਹਾਲਾਤਾਂ ਵਿੱਚ ਕੰਮ ਕਰਨਾ ਪੈ ਸਕਦਾ ਹੈ। -20 ਡਿਗਰੀ ਅਤੇ +50 ਡਿਗਰੀ ਵਿੱਚ ਵੀ ਕੰਮ ਕਰਨਾ ਪੈ ਜਾਂਦਾ ਹੈ। ਮਾਨਯੋਗ ਮੈਂਬਰ ਸਾਹਿਬ ਅਸ਼ਵਨੀ ਜੀ ਬੋਲ ਰਹੇ ਸਨ ਕਿ 17 ਸਾਲ ਦਾ ਜਵਾਬ ਆਵੇਗਾ ਅਤੇ 21 ਸਾਲ ਵਿੱਚ ਉਹ 11 ਲੱਖ ਰੁਪਿਆ ਘਰੇ ਲੈ ਕੇ ਜਾਵੇਗਾ। ਉਸ ਨੂੰ 10ਵੀਂ ਕਰਵਾਵਾਂਗੇ, 12ਵੀਂ ਕਰਵਾਵਾਂਗੇ ਅਤੇ ਜੇਕਰ ਚਾਹੀਏ ਤਾਂ ਬੀ.ਏ. ਵੀ ਕਰਵਾਵਾਂਗੇ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਮੋਰਚੇ ਵਿੱਚ ਕਿਤਾਬਾਂ ਲੈ ਕੇ ਬੈਠਿਆ ਕਰਨਗੇ। ਉਨ੍ਹਾਂ ਨੂੰ 10ਵੀਂ ਕਦੋਂ ਕਰਵਾਉਗੇ। 12ਵੀਂ ਅਤੇ ਬੀ.ਏ. ਕਦੋਂ ਕਰਵਾਉਗੇ। ਜਦੋਂ ਉਸ ਦੀ ਡਿਊਟੀ ਮੋਰਚੇ ਵਿੱਚ ਹੋਵੇਗੀ ਤਾਂ ਉਸ ਦੇ ਇੱਕ ਹੱਥ ਵਿੱਚ ਹਥਿਆਰ ਅਤੇ ਇੱਕ ਹੱਥ ਵਿੱਚ ਬੰਦੂਕ ਹੋਵੇਗੀ ਕਿ ਅੱਗੇ ਪੇਪਰ ਹਨ। ਸੋ, ਇਸ ਤਰ੍ਹਾਂ ਦੇ ਭਰਮ ਪਾਉਣੇ ਅਤੇ ਸਾਨੂੰ ਸ਼ੇਖ ਚਿੱਲੀ ਵਾਲੇ ਸੁਪਨੇ ਦਿਖਾਉਣੇ ਬੰਦ ਕਰ ਦੇਣ। ਤੁਸੀਂ ਸਿੱਧਾ ਕਹੋ ਕਿ ਸਾਡੇ ਕੋਲ ਪੈਸੇ ਨਹੀਂ ਹਨ ਅਤੇ ਅਸੀਂ ਪੈਨਸ਼ਨ ਨਹੀਂ ਦੇਣੀ। ਅਸੀਂ ਤਾਂ 21 ਸਾਲ ਵਾਲੇ ਨੂੰ ਸਾਬਕਾ ਕਰਨਾ ਹੈ। ਸਾਬਕਾ ਫੌਜੀ ਦਾ ਵਿਆਹ ਹੋਇਆ ਕਰੇਗਾ ਤਾਂ ਪੁੱਛਿਆ ਜਾਇਆ ਕਰੇਗਾ ਕਿ ਮੁੰਡਾ ਕੀ ਕਰਦਾ ਹੈ ਤਾਂ ਕਹਿਣਗੇ ਕਿ ਸਾਬਕਾ ਫੌਜੀ ਹੈ। ਕਿੰਨੀ ਉਮਰ ਹੈ? 21 ਸਾਲ ਦੀ ਉਮਰ ਹੈ। ਜਦੋਂ ਸਾਡੇ ਪਿੰਡਾਂ ਵਿੱਚ ਫੌਜੀ ਰਿਟਾਇਰ ਹੋ ਕੇ ਆਉਂਦੇ ਹਨ ਉਨ੍ਹਾਂ ਦੀ ਇੱਕ ਇੱਜ਼ਤ ਹੈ। ਜਦੋਂ ਪਿੰਡ ਵਿੱਚੋਂ ਲੰਘਦੇ ਹਨ ਤਾਂ ਲੋਕ ਕਹਿੰਦੇ ਹਨ ਫੌਜੀ ਸਾਹਿਬ ਸਤਿ ਸ਼੍ਰੀ ਅਕਾਲ। ਇੱਕ ਫੌਜੀ ਨੂੰ ਵੀ ਮਾਣ ਹੁੰਦਾ ਹੈ ਕਿ ਮੈਂ ਦੇਸ਼ ਵਾਸਤੇ ਕੰਮ ਕਰਕੇ ਆਇਆ ਹਾਂ। ਮੈਂ ਆਪਣੇ ਪਿੰਡ ਦੀ ਗੱਲ ਕਰ ਲੈਂਦਾ ਹਾਂ। ਜਿੰਨੇ ਮੇਰੇ ਪਿੰਡ ਵਿੱਚ ਸਾਬਕਾ ਫੌਜੀ ਹਨ ਜੇਕਰ ਕੋਈ ਬਿਮਾਰ ਹੋ ਜਾਣ ਜਾਂ ਉਨ੍ਹਾਂ ਨੂੰ ਕੋਈ ਗਰੋਸਰੀ ਜਾਂ ਕੋਈ ਹੋਰ ਸਮਾਨ ਚਾਹੀਦਾ ਹੈ ਤਾਂ ਕਹਿੰਦੇ ਨੇ ਕਿ ਸੰਗਰੂਰ ਵਾਲੀ ਕੰਟੀਨ ਵਿੱਚੋਂ ਮਿਲਦਾ ਹੈ। ਏਨਾ ਸਸਤਾ ਸਿਰਫ ਕਾਰਡ ਦਿਖਾ ਕੇ ਹੀ ਮਿਲਦਾ ਹੈ। ਫੌਜ ਲਈ take care ਕਰਦੀ ਹੈ। ਹੁਣ ਤੁਸੀਂ ਕਹਿੰਦੇ ਹੋ ਕਿ ਤਿੰਨ ਸਾਲ ਵਾਸਤੇ ਅਸੀਂ ਰੈਂਟ ਤੇ ਰੱਖਦੇ ਹਨ। ਫੌਜ ਰੈਂਟ ਤੇ ਰੱਖੀ ਜਾਵੇਗੀ। ਕੀ ਉਹ ਇਸ ਤਰ੍ਹਾਂ ਲੜ

ਲੈਣਗੇ। ਜਿਵੇਂ ਹਰਜੋਤ ਬੈਂਸ ਜੀ ਨੇ ਕਿਹਾ ਹੈ ਕਿ ਰਿਟਾਇਰਮੈਂਟ ਵਿੱਚ ਸਿਰਫ ਤਿੰਨ ਮਹੀਨੇ ਰਹਿ ਗਏ ਅਤੇ ਉੱਧਰ ਲੜਾਈ ਲੱਗੀ ਹੋਈ ਹੈ ਤਾਂ ਫੌਜੀ ਦੀ ਪ੍ਰਾਇਰਟੀ ਕੀ ਹੋਵੇਗੀ ਕਿ ਮੈਂ ਕਿਉਂ ਪੰਗਾ ਲਵਾਂ।ਤਿੰਨ ਮਹੀਨੇ ਬਾਅਦ ਮੈਂ ਵਿਹਲਾ ਹੋ ਜਾਣਾ ਹੈ। ਇਸ ਦਾ ਮਤਲਬ ਇਹ ਕਿ ਤੁਸੀਂ ਉਸਦੀ ਵਫਾਦਾਰੀ ਉਸ ਤੋਂ ਖੋਹ ਲਈ। ਇਹ ਨਹੀਂ ਹੋ ਸਕਦਾ। ਅਸੀਂ ਫੌਜਾਂ ਨੂੰ ਸਲਿਊਟ ਕਰਦੇ ਹਾਂ। ਪੰਜਾਬ ਵਿੱਚ ਹਰ ਰੋਜ਼ ਕੋਈ ਨਾ ਕੋਈ ਲਾਸ਼ ਆਉਂਦੀ ਹੈ। ਤ੍ਰਿਪੁਰਾ ਤੋਂ ਕਾਰਗਿਲ ਤੋਂ ਗੰਗਾ ਨਗਰ ਤੋਂ ਲਾਸ਼ਾਂ ਆਉਂਦੀਆਂ ਹਨ। ਸਾਡੇ ਪਿੰਡ ਦੋ ਮੁੰਡੇ ਹਾਕਮ ਸਿੰਘ ਅਤੇ ਜਗਸੀਰ  ਸ਼ਹੀਦ ਹੋ ਗਏ। ਜਗਸੀਰ ਸੂਰਤਗੜ੍ਹ ਸੀ। ਅਸਲਾ ਚਲਾਉਣ ਦੀ ਟ੍ਰੇਨਿੰਗ ਚੱਲ ਰਹੀ ਸੀ। ਕੋਈ ਆ ਕੇ ਬੈਕ ਫਾਇਰ ਕਰ ਗਿਆ। ਹਾਕਮ ਪਹਾੜਾਂ ਵਿੱਚ ਸੀ। ਦੋਵੇਂ ਆਪਸ ਵਿੱਚ ਚਾਚੇ ਦੇ ਮੁੰਡੇ ਸਨ। ਐਵਾਲੌਂਜ ਆਇਆ। ਬਰਫ ਡਿੱਗੀ ਅਤੇ 15 ਮੁੰਡੇ ਦਬ ਗਏ। ਹਾਕਮ ਵੀ ਦਬ ਗਿਆ। ਜੇਕਰ ਉਹ ਪਾਕਿਸਤਾਨ ਨਾਲ ਨਹੀਂ ਲੜੇ ਜਾਂ ਚੀਨ ਨਾਲ ਨਹੀਂ ਲੜੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਹ ਸ਼ਹੀਦ ਨਹੀਂ ਹੋਏ? ਉਹ ਲੜਨ ਦੀ ਤਾਂ ਟ੍ਰੇਨਿੰਗ ਲੈ ਰਹੇ ਸਨ। ਕੈਂਪਿੰਗ ਕਰ ਰਹੇ ਸਨ।

ਕ੍ਰ.ਕ/ਸ਼੍ਰ.ਜ/2.00/30.06.2022

ਅਸੀਂ ਉਨ੍ਹਾਂ ਦੋਵਾਂ ਮੁੰਡਿਆਂ ਦੇ ਨਾਂਅ ਤੇ ਪਿੰਡ ਸਤੌਜ ਦੇ ਵਿੱਚ ਲਾਇਬ੍ਰੇਰੀ ਤੇ ਉਨ੍ਹਾਂ ਦਾ ਬੁੱਤ ਲਗਾਇਆ ਹੋਇਆ ਹੈ। ਟੂਰਨਾਮੈਂਟ ਉਨ੍ਹਾਂ ਦੇ ਨਾਂਅ ਤੇ ਹੁੰਦੇ ਹਨ। ਉਹ ਐਸ.ਸੀ. ਪਰਿਵਾਰ ਨਾਲ ਸਬੰਧ ਰੱਖਦੇ ਸਨ, ਉਨ੍ਹਾਂ ਦੇ ਪਰਿਵਾਰਾਂ ਨੂੰ ਗੌਰਮਿੰਟ ਨੇ, ਫੌਜ ਨੇ ਨੌਕਰੀ ਦਿੱਤੀ ਹੈ। ਜਿਹੜੇ ਤੁਸੀਂ ਹੁਣ ਕਹਿੰਦੇ ਹੋ, ਅਗਨੀਪਥ, ਇਨ੍ਹਾਂ ਦਾ ਆਪਾਂ ਕੀ ਕਰਾਂਗੇ? ਰੱਬ ਨਾ ਕਰੇ ਇਨ੍ਹਾਂ ਵਿੱਚੋਂ ਕੋਈ ਸ਼ਹੀਦ ਹੋ ਗਿਆ। ਫਿਰ ਇਸ ਤੋਂ ਬਾਅਦ ਕੀ ਕਰੋਗੇ? ਕੀ ਉਸ ਨੂੰ ਫੌਜ ਵਾਲੀਆਂ ਫੈਸੀਲਿਟੀਜ਼ ਮਿਲਣਗੀਆਂ? ਨਹੀਂ। ਨਾ ਪੈਨਸ਼ਨ ਹੈ, ਨਾ ਕੰਟੀਨ ਹੈ। ਤੁਸੀਂ ਤਾਂ ਇਹ ਵੀ ਲਿਖ ਦਿੱਤਾ ਕਿ ਉਸ ਨੂੰ ਸ਼ਹੀਦ ਵੀ ਨਹੀਂ ਕਹਿਣਾ। ਸ਼ਹੀਦ ਦਾ ਦਰਜਾ ਵੀ ਨਹੀਂ ਮਿਲੇਗਾ। ਇਹ ਤਾਂ ਹੱਦ ਹੈ। ਇਸ ਤਰ੍ਹਾਂ ਕਰੋ ਬੀ.ਜੇ.ਪੀ. ਵਾਲੇ ਆਪਣੇ-ਆਪਣੇ ਮੁੰਡਿਆਂ ਨੂੰ ਭੇਜ ਕੇ ਦੇਖ ਲੈਣ, ਅਗਨੀ ਵੀਰ ਬਣਾ ਕੇ ਦੇਖ ਲੈਣ। (ਥੰਪਿੰਗ) ਪਹਿਲਾਂ ਆਪਣੇ-ਆਪਣੇ ਮੁੰਡਿਆਂ ਨੂੰ ਅਗਨੀ ਵੀਰ ਬਣਾਵੋ। ਉਸ ਤੋਂ ਬਾਅਦ ਜੋ ਮਰਜ਼ੀ ਕਰ ਲੈਣ। ਇਸ ਵਿੱਚ ਕੀ ਗੱਲ ਹੈ? 21 ਸਾਲ ਦੇ ਹੋ ਜਾਣਗੇ। ਉਨ੍ਹਾਂ ਨੂੰ ਆਪਣੇ ਬੀ.ਜੇ.ਪੀ. ਦੇ ਆਫਿਸ ਦੇ ਅੱਗੇ ਸਲੂਟ ਮਾਰਨ ਲਈ ਰੱਖ ਲੈਣਾ। ਸੋ, ਇਹ ਕਾਨੂੰਨ ਬਿਲਕੁਲ ਹੀ ਦੇਸ਼ ਦੀ ਜਵਾਨੀ ਦੇ ਖਿਲਾਫ ਹੈ, ਦੇਸ਼ ਭਗਤੀ ਦੇ ਖਿਲਾਫ ਹੈ। ਜਿਹੜੇ ਨੌਜਵਾਨ ਦੇਸ਼ ਦੀ ਰੱਖਿਆ ਕਰਨੀ ਚਾਹੁੰਦੇ ਹਨ, ਉਨ੍ਹਾਂ ਦੇ ਜੰਨੂਨ ਦੇ ਖਿਲਾਫ ਹੈ। ਸੋ, ਮੈਂ ਪ੍ਰਸਤਾਵ ਕਰਦਾ ਹਾਂ ਸਰ, ਸਰਬਸੰਮਤੀ ਨਾਲ ਇਸ ਪ੍ਰਸਤਾਵ ਨੂੰ ਪਾਸ ਕੀਤਾ ਜਾਵੇ। ਮੈਂ ਖੁਦ ਹੋਮ ਮਨਿਸਟਰ ਸਾਹਿਬ ਨਾਲ, ਪ੍ਰਧਾਨ ਮੰਤਰੀ ਸਾਹਿਬ ਨਾਲ ਮਿਲ ਕੇ ਇਹ ਮੁੱਦਾ ਉਠਾਵਾਂਗਾ। ਇਹ ਬੜਾ ਵਧੀਆਂ

ਟਾਈਮ ਹੈ, ਵਾਪਿਸ ਲੈ ਲਵੋ। ਨਹੀਂ ਫਿਰ ਸਾਲ ਬਾਅਦ ਕਿਸਾਨੀ ਕਾਨੂੰਨਾਂ ਵਾਂਗ ਨੁਕਸਾਨ ਕਰਵਾ ਕੇ, ਕਿਤੇ ਕਰਫਿਊ ਲੱਗ ਰਿਹਾ ਹੈ, ਕਿਤੇ ਅੱਗਾਂ ਲੱਗ ਰਹੀਆਂ ਹਨ, ਟਰੇਨਾਂ ਸੜ ਰਹੀਆਂ ਹਨ, ਬੱਸਾਂ ਜਲਾਈਆਂ ਜਾ ਰਹੀਆਂ ਹਨ। ਇਸ ਕਰਕੇ ਪਹਿਲਾਂ ਹੀ ਕਹਿ ਦੇਵੋ ਕਿ ਕੋਈ ਗੱਲ ਨਹੀਂ ਜੀ। ਇਸ ਵਿੱਚ ਕਿਹੜੀ ਗੱਲ ਹੈ, ਕਈ ਵਾਰੀ ਗਲਤ ਕਾਨੂੰਨ ਬਣ ਜਾਂਦੇ ਹਨ, ਵਾਪਿਸ ਲੈ ਲਵੋ। ਇਹ ਤਾਂ ਨਹੀਂ ਕਿ ਜੋ ਬਣਾ ਦਿੱਤਾ ਜੋ ਬੋਲ ਦਿੱਤਾ, ਉਹ ਬੋਲ ਦਿੱਤਾ। ਨਹੀਂ। ਇਸ ਨੂੰ ਜਾਂ ਕਿਸੇ ਡਿਫੈਂਸ ਦੀ ਕਮੇਟੀ ਕੋਲ ਭੇਜ ਦੇਵੋ। ਰਿਵਿਊ ਕਰਵਾ ਲਵੋ। ਸਟੇਕ ਹੋਲਡਰਜ਼ ਨਾਲ ਗੱਲ ਕਰ ਲਵੋ। ਕੋਈ ਗੱਲ ਨਹੀਂ ਬਹੁਤ ਵੱਡੇ ਮੈਨਡੇਟ ਨਾਲ ਬੀ.ਜੇ.ਪੀ. ਆਈ ਹੋਈ ਹੈ, ਤੁਸੀਂ ਸਰਕਾਰ ਚਲਾਓ। ਪਰ ਇਸ ਦਾ ਮਤਲਬ ਇਹ ਨਹੀਂ ਕਿ ਤਾਨਾਸ਼ਾਹੀ ਚੱਲੇਗੀ। ਸੋ, ਮੈਂ ਇਸ ਪਵਿੱਤਰ ਸਦਨ ਵਿੱਚ ਇਸ ਬਿਲ ਨੂੰ ਸਰਬਸੰਮਤੀ ਨਾਲ ਪਾਸ ਕਰਨ ਦਾ ਪ੍ਰਸਤਾਵ ਕਰਦਾ ਹਾਂ। (ਥੰਪਿੰਗ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

" ਕਿ ਕੇਂਦਰ ਸਰਕਾਰ ਵੱਲੋਂ 'ਅਗਨੀਪੱਥ ਸਕੀਮ' ਦੇ ਇਕਤਰਫ਼ਾ ਐਲਾਨ ਕਾਰਨ ਪੰਜਾਬ ਸਮੇਤ ਸਾਰੇ ਰਾਜਾਂ ਵਿੱਚ ਵੱਡੇ ਪੱਧਰ ਉੱਤੇ ਵਿਰੋਧ ਪੈਦਾ ਹੋਇਆ ਹੈ।

ਪੰਜਾਬ ਵਿਧਾਨ ਸਭਾ ਸ਼ਿੱਦਤ ਨਾਲ ਮਹਿਸੂਸ ਕਰਦੀ ਹੈ ਕਿ ਸਿਰਫ ਚਾਰ ਸਾਲਾਂ ਲਈ ਨੌਜਵਾਨਾਂ ਨੂੰ ਨੌਕਰੀਆਂ ਦੇਣ ਅਤੇ ਇਨ੍ਹਾਂ ਵਿੱਚੋਂ ਵੀ ਸਿਰਫ਼ 25 ਫ਼ੀਸਦੀ ਨੂੰ ਹੀ ਅਗਾਂਹ ਨੌਕਰੀ ਉੱਤੇ ਬਰਕਰਾਰ ਰੱਖਣ ਲਈ ਇਹ ਸਕੀਮ ਨਾ ਤਾਂ ਦੇਸ਼ ਦੀ ਜਵਾਨੀ ਅਤੇ ਨਾ ਹੀ ਕੌਮੀ ਸੁਰੱਖਿਆ ਦੇ ਹਿੱਤ ਵਿੱਚ ਹੈ। ਇਸ ਨੀਤੀ ਨਾਲ ਜੀਵਨ ਭਰ ਦੇਸ਼ ਦੇ ਹਥਿਆਰਬੰਦ ਦਸਤਿਆਂ ਵਿੱਚ ਸੇਵਾ ਕਰਨ ਦੇ ਇੱਛੁਕ ਨੌਜਵਾਨਾਂ ਵਿਚਾਲੇ ਬੈਚੇਨੀ ਪੈਦਾ ਹੋਣ ਦੀ ਸੰਭਾਵਨਾ ਹੈ।

ਇੱਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਦੇਸ਼ ਦੇ ਹਥਿਆਰਬੰਦ ਦਸਤਿਆਂ ਵਿੱਚ ਪੰਜਾਬ ਦੇ ਲਗਭਗ ਇੱਕ ਲੱਖ ਤੋਂ ਵੱਧ ਸੈਨਿਕ ਸੇਵਾ ਕਰ ਰਹੇ ਹਨ ਅਤੇ ਇਨ੍ਹਾਂ ਵਿੱਚੋਂ ਕਈ ਹਰੇਕ ਸਾਲ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਲਈ ਬਲਿਦਾਨ ਦਿੰਦੇ ਹਨ। ਆਪਣੇ ਸਾਹਸ ਅਤੇ ਬਹਾਦਰੀ ਲਈ ਦੁਨੀਆਂ ਭਰ ਵਿੱਚ ਜਾਣੇ ਜਾਂਦੇ ਪੰਜਾਬ ਦੇ ਨੌਜਵਾਨਾਂ ਲਈ ਭਾਰਤੀ ਹਥਿਆਰਬੰਦ ਦਸਤਿਆਂ ਵਿੱਚ ਸੇਵਾ ਕਰਨਾ ਮਾਣ ਅਤੇ ਸਨਮਾਨ ਦਾ ਪ੍ਰਤੀਕ ਹੈ। ਇਸ ਸਕੀਮ ਨੇ ਪੰਜਾਬ ਦੇ ਉਨ੍ਹਾਂ ਨੌਜਵਾਨਾਂ ਦੇ ਸੁਪਨਿਆਂ ਨੂੰ ਤਹਿਸ-ਨਹਿਸ ਕਰ ਦਿੱਤਾ ਹੈ, ਜਿਹੜੇ ਰੈਗੂਲਰ ਫੌਜੀ ਵੱਜੋਂ ਹਥਿਆਰਬੰਦ ਦਸਤਿਆਂ ਵਿੱਚ ਸ਼ਾਮਿਲ ਹੋਣਾ ਚਾਹੁੰਦੇ ਸਨ।

ਇਸ ਸਕੀਮ ਨੇ ਹਥਿਆਰਬੰਦ ਦਸਤਿਆਂ ਦੀ ਰਵਾਇਤ ਰਹੀ ਵਫ਼ਾਦਾਰੀ ਤੇ ਮਾਣ-ਸਨਮਾਨ ਦੀ ਭਾਵਨਾ ਨੂੰ ਵੀ ਕਮਜ਼ੋਰ ਕੀਤਾ ਹੈ।

ਇਹ ਸਦਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਅਗਨੀਪਥ ਸਕੀਮ ਨੂੰ ਤੁਰੰਤ ਵਾਪਿਸ ਲੈਣ ਲਈ ਮਾਮਲਾ ਉਠਾਉਣ ਦੀ ਸਿਫ਼ਾਰਸ਼ ਕਰਦਾ ਹੈ।"

*ਪ੍ਰਸਤਾਵ ਪ੍ਰਵਾਨ ਹੋਇਆ ।*

----

ਪ.ਸ਼./ਸ਼.ਜ./02.05/30.06.2022

**ਮਾਨਯੋਗ ਸਪੀਕਰ**: ਸ਼੍ਰੀ ਸੰਦੀਪ ਜਾਖੜ, ਐਮ.ਐਲ.ਏ. ਮਤਾ ਪੇਸ਼ ਕਰਨ।

**ਸ਼੍ਰੀ ਸੰਦੀਪ ਜਾਖੜ**: ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਮਤਾ ਪੇਸ਼ ਕਰਨ ਦਾ ਮੌਕਾ ਦਿੱਤਾ।

**(ਇਸ ਸਮੇਂ ਵਿੱਤ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਪ੍ਰੋਫੈਸਰ ਬਲਜਿੰਦਰ ਕੌਰ ਕੁਝ ਕਹਿਣ ਲਈ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਗਏ।)**

**ਮਾਨਯੋਗ ਸਪੀਕਰ**: ਇੱਕ ਮਿੰਟ ਜੀ। ਚੀਮਾ ਸਾਹਿਬ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ।

**ਪ੍ਰੋਫੈਸਰ ਬਲਜਿੰਦਰ ਕੌਰ**: ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦੀ ਹਾਂ ਕਿ ਸਰਦਾਰ ਜੈ ਕ੍ਰਿਸ਼ਨ ਸਿੰਘ, ਜੋ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਦੇ ਵਿੱਚ ਹਾਜ਼ਰ ਹਨ, ਨੂੰ ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ।(ਥੰਪਿੰਗ)

**ਮਾਨਯੋਗ ਸਪੀਕਰ**: ਇਹ ਮਸਲਾ second sitting ਦਾ ਹੈ। ਜੇ ਹਾਊਸ ਦੀ ਸਹਿਮਤੀ ਹੈ ਤਾਂ ਅਸੀਂ ਹੁਣੇ ਹੀ ਚੋਣ ਕਰ ਲੈਂਦੇ ਹਾਂ।

(ਅਵਾਜ਼ਾਂ: ਹਾਂ ਜੀ, ਹਾਂ ਜੀ)।

**ਮਾਨਯੋਗ ਸਪੀਕਰ**: ਠੀਕ ਹੈ ਜੀ।

----

## ELECTION OF DEPUTY SPEAKER

**ਮਾਨਯੋਗ ਸਪੀਕਰ :** ਹੁਣ ਹਾਊਸ ਡਿਪਟੀ ਸਪੀਕਰ ਦੀ ਚੋਣ ਕਰੇਗਾ ।

**ਪ੍ਰੋਫੈਸਰ ਬਲਜਿੰਦਰ ਕੌਰ:** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ –

"ਕਿ ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ. ਐਲ. ਏ. ਜੋ ਕਿ ਪੰਜਾਬ ਵਿਧਾਨ ਸਭਾ ਮੈਂਬਰ ਹਨ ਅਤੇ ਸਦਨ ਵਿੱਚ ਹਾਜ਼ਰ ਹਨ, ਨੂੰ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ ।" (ਥੰਪਿੰਗ)

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** :ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ। (ਥੰਪਿੰਗ)

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

"ਕਿ ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ. ਐਲ. ਏ. ਜੋ ਕਿ ਪੰਜਾਬ ਵਿਧਾਨ ਸਭਾ ਮੈਂਬਰ ਹਨ ਅਤੇ ਸਦਨ ਵਿੱਚ ਹਾਜ਼ਰ ਹਨ, ਨੂੰ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ ।"

(ਕੀ ਹੋਰ ਕੋਈ ਪ੍ਰਸਤਾਵ ਹੈ ?)

(ਇਸ ਸਮੇਂ ਕਿਸੇ ਵੀ ਮਾਨਯੋਗ ਮੈਂਬਰ ਦੁਆਰਾ ਕੋਈ ਹੋਰ ਪ੍ਰਸਤਾਵ ਪੇਸ਼ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ** : ਕਿਉਂਕਿ ਕਿਸੇ ਹੋਰ ਮਾਨਯੋਗ ਮੈਂਬਰ ਦੁਆਰਾ ਕੋਈ ਪ੍ਰਸਤਾਵ ਪੇਸ਼ ਨਹੀਂ ਕੀਤਾ ਗਿਆ, ਮੈਂ ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ.ਐਲ.ਏ. ਨੂੰ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਸਰਬਸੰਮਤੀ ਨਾਲ ਚੁਣੇ ਜਾਣ ਦਾ ਐਲਾਨ ਕਰਦਾ ਹਾਂ । (ਥੰਪਿੰਗ)

(ਇਸ ਸਮੇਂ ਮਾਨਯੋਗ ਮੁੱਖ ਮੰਤਰੀ ਸ਼੍ਰੀ ਭਗਵੰਤ ਮਾਨ, ਵਿੱਤ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ, ਉਚੇਰੀ ਸਿੱਖਿਆ ਮੰਤਰੀ ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ, ਸਮਾਜਿਕ ਸੁਰੱਖਿਆ, ਇਸਤਰੀ ਤੇ ਬਾਲ ਵਿਕਾਸ ਮੰਤਰੀ ਡਾ. ਬਲਜੀਤ ਕੌਰ, ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ ਸਰਦਾਰ ਕੁਲਦੀਪ ਸਿੰਘ ਧਾਲੀਵਾਲ, ਜਲ ਸਰੋਤ ਮੰਤਰੀ ਸ਼੍ਰੀ ਬ੍ਰਮ ਸ਼ੰਕਰ ਜਿੰਪਾ, ਜੇਲ੍ਹਾਂ ਮੰਤਰੀ ਸਰਦਾਰ ਹਰਜੋਤ ਸਿੰਘ ਬੈਂਸ, ਜੰਗਲਾਤ ਮੰਤਰੀ ਸ਼੍ਰੀ ਲਾਲ ਚੰਦ, ਊਰਜਾ ਮੰਤਰੀ ਸਰਦਾਰ ਹਰਭਜਨ ਸਿੰਘ, ਟਰਾਂਸਪੋਰਟ ਮੰਤਰੀ, ਸਰਦਾਰ ਲਾਲਜੀਤ ਸਿੰਘ ਭੁੱਲਰ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਪ੍ਰੋਫੈਸਰ ਬਲਜਿੰਦਰ ਕੌਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ, ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ.ਐਲ.ਏ. ਨੂੰ ਲੈਣ ਲਈ ਉਨ੍ਹਾਂ ਦੀ ਸੀਟ ਤੇ ਗਏ ਅਤੇ ਉਨ੍ਹਾਂ ਨੂੰ ਰਸਮੀ ਤੌਰ ਤੇ ਡਿਪਟੀ ਸਪੀਕਰ ਦੀ ਕੁਰਸੀ ਤੇ ਬਿਰਾਜਮਾਨ ਕਰਵਾਇਆ।)

**ਮਾਨਯੋਗ ਸਪੀਕਰ**: ਸਰਦਾਰ ਜੈ ਕ੍ਰਿਸ਼ਨ ਸਿੰਘ ਜੀ ਨੂੰ ਬਹੁਤ ਬਹੁਤ ਵਧਾਈ। ਸਰਦਾਰ ਜੈ ਕ੍ਰਿਸ਼ਨ ਸਿੰਘ ਜੀ ਦੂਜੀ ਵਾਰ ਇਸ ਹਾਊਸ ਦੇ ਮੈਂਬਰ ਵਜੋਂ ਚੁਣ ਕੇ ਆਏ ਹਨ ਅਤੇ ਇਨ੍ਹਾਂ ਨੂੰ ਮੁੱਖ ਮੰਤਰੀ ਸਾਹਿਬ ਬਹੁਤ ਪਿਆਰ ਕਰਦੇ ਹਨ। ਸੋ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਵਧਾਈ ਦੇਣ।

2.10/**ਜਸਪਾਲ**/30.6.22/**ਟਿਵਾਣਾ**

## CONGRATULATORY SPEECHES

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ)**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਪੰਜਾਬ ਵਿਧਾਨ ਸਭਾ ਦੇ ਵਿੱਚ ਸੰਵਿਧਾਨ ਮੁਤਾਬਿਕ ਅਤੇ ਮਰਿਆਦਾ ਮੁਤਾਬਿਕ ਫੈਸਲੇ ਹੁੰਦੇ ਹਨ। ਮੈਂ, ਉਸ ਅਧੀਨ ਪੈਂਦੇ ਹਲਕਾ ਗੜ੍ਹਸ਼ੰਕਰ ਤੋਂ ਦੂਜੀ ਵਾਰ ਐਮ.ਐਲ.ਏ ਚੁਣ ਕੇ ਆਏ ਅਤੇ ਆਮ ਲੋਕਾਂ ਦੇ ਵਿੱਚ ਵਿਚਰਦੇ ਹੋਏ ਮਾਨਯੋਗ ਡਿਪਟੀ ਸਪੀਕਰ ਸਾਹਿਬ ਸਰਦਾਰ ਜੈ ਕ੍ਰਿਸ਼ਨ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ। ਸ਼ਾਇਦ ਉਨ੍ਹਾਂ ਦਾ ਪਰਿਵਾਰ ਵੀ ਅੱਜ ਗੈਲਰੀ ਵਿੱਚ ਆਇਆ ਹੋਇਆ ਹੈ, ਮੈਂ ਉਨ੍ਹਾਂ ਦੇ ਪਰਿਵਾਰ ਨੂੰ ਵੀ ਵਧਾਈ ਦਿੰਦਾ ਹਾਂ। (ਥੰਪਿੰਗ) ਇਨ੍ਹਾਂ ਨੇ ਇੱਕ ਵਿਆਹਾਂ ਸ਼ਾਦੀਆਂ ਵਿਚ ਫੋਟੋਗ੍ਰਾਫਰ ਦੇ ਤੌਰ ਤੇ ਕੰਮ ਸ਼ੁਰੂ ਕੀਤਾ, ਅੱਜ ਵੀ ਉਨ੍ਹਾਂ ਦਾ ਸਟੂਡਿਊ ਹੈ, ਫੋਟੋਗ੍ਰਾਫਜ਼ ਤੇ ਵੀਡਿਓ ਵਗੈਰਾ ਉਥੇ ਬਣਾਈਆਂ ਜਾਂਦੀਆਂ ਹਨ । ਸੋ, ਮੈਨੂੰ ਉਮੀਦ ਹੈ ਕਿ ਹੁਣ ਫੋਟੋਗ੍ਰਾਫਰ ਦੀਆਂ ਖੁਦ ਫੋਟੋਆਂ ਛਪੀਆਂ ਕਰਨਗੀਆਂ । (ਥੰਪਿੰਗ)(ਹਾਸਾ) ਵੀਡਿਉ ਬਣਾਉਣ ਵਾਲੇ ਦੀ ਖੁਦ ਦੀ ਵੀਡਿਉ ਬਣਿਆ ਕਰੇਗੀ ਤਾਂਕਿ ਵਿਧਾਨ ਸਭਾ ਨੂੰ ਪ੍ਰਾਪਰ ਚਲਾਈਏ। ਮੈਂ ਉਮੀਦ ਕਰਦਾ ਹਾਂ ਕਿ ਸਰਦਾਰ ਜੈ ਕ੍ਰਿਸ਼ਨ ਸਿੰਘ ਰੌੜੀ ਸਾਹਿਬ ਅੱਜ ਤੁਸੀਂ ਸਾਡੇ ਤੋਂ ਦੂਜੇ ਬੈਂਚਾਂ ਉਤੇ ਬਹਿ ਗਏ, ਤੁਹਾਡੇ ਨਾਲ ਬਾਜਵਾ ਸਾਹਿਬ, ਪਰਗਟ ਸਿੰਘ, ਚੱਬੇਵਾਲ ਸਾਹਿਬ, ਸਾਰੇ ਦੁਆਬੇ ਹਲਕੇ ਦੇ ਮੰਨੇ ਪ੍ਰਮੰਨੇ ਲੋਕ ਹੋ । ਮੈਨੂੰ ਉਮੀਦ ਹੈ ਕਿ ਤੁਸੀਂ ਬਿਨਾ ਕਿਸੇ ਪੱਖਪਾਤ ਤੋਂ ਉਸ ਕੁਰਸੀ ਉਤੇ ਬੈਠ ਕੇ ਸਾਰਿਆਂ ਨੂੰ ਬਰਾਬਰ ਦਾ ਮੌਕਾ ਦਿਉਗੇ। ਅੱਜ ਤੋਂ ਤੁਹਾਡੇ ਲਈ ਜ਼ਿੰਮੇਵਾਰੀ ਵੱਧ ਗਈ, ਤੁਸੀਂ ਪਾਰਟੀ ਦੇ ਨਹੀਂ, ਤੁਸੀਂ ਹੁਣ ਪੰਜਾਬ ਦੇ ਹੋ ਗਏ। (ਥੰਪਿੰਗ) ਸੋ, ਪੰਜਾਬ ਦੇ ਲੋਕ ਉਮੀਦ ਕਰਨਗੇ ਕਿ ਜਿਨ੍ਹਾਂ ਨੇ ਸਾਡੇ ਮਾਨਯੋਗ ਐਮ.ਐਲ.ਏ.ਸਾਹਿਬਾਨ ਜਿਨ੍ਹਾਂ ਨੂੰ ਚੁਣ ਕੇ ਭੇਜਿਆ ਹੈ। ਮੈਂ ਜਦੋਂ ਲੋਕ ਸਭਾ ਵਿੱਚ ਡਿਪਟੀ ਸਪੀਕਰ ਸਾਹਿਬ ਚੁਣੇ ਗਏ ਸੀ ਤਾਂ ਮੈਂ ਉਦੋਂ ਇਹ ਗੱਲ ਕਹੀ ਸੀ ਕਿ ਮੈਨੂੰ ਉਮੀਦ ਹੈ ਕਿ ਜਦੋਂ ਮੈਨੂੰ ਟਾਈਮ ਮਿਲਿਆ ਕਰੇਗਾ ਤਾਂ ਤੁਹਾਡਾ ਹੱਥ ਘੰਟੀ ਵਜਾਉਣ ਵਾਸਤੇ ਥੋੜ੍ਹਾ ਜਿਹਾ ਲੇਟ ਜਾਇਆ ਕਰੇਗਾ, ਪ੍ਰਾਪਰ ਟਾਈਮ ਮਿਲ ਜਾਇਆ ਕਰੇਗਾ। (ਹਾਸਾ) ਸੋ, ਤੁਸੀਂ ਸਭ ਨੂੰ ਪ੍ਰਾਪਰ ਟਾਈਮ ਦਿਉ, ਲੋਕਤੰਤਰ ਦੀ ਖੂਬਸੂਰਤੀ ਨੂੰ ਕਾਇਮ ਰੱਖੋ, ਤੁਹਾਡਾ ਨਾਂ ਇਤਿਹਾਸ ਦੇ ਵਿਚ ਲਿਖਿਆ ਜਾਵੇਗਾ। ਸੋ, ਮੈਂ ਜੈ ਕ੍ਰਿਸ਼ਨ ਸਿੰਘ ਰੌੜੀ ਜੀ ਨੂੰ ਬਹੁਤ ਬਹੁਤ ਮੁਬਾਰਕਬਾਦ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ :** ਮੁੱਖ ਮੰਤਰੀ, ਤੁਹਾਡਾ ਬਹੁਤ ਧੰਨਵਾਦ । ਡਾਕਟਰ ਰਾਜ ਕੁਮਾਰ ਚੱਬੇਵਾਲ ਜਿਹੜੇ ਕਿ ਸੀ.ਐਲ.ਪੀ. ਦੇ ਡਿਪਟੀ ਲੀਡਰ ਹਨ ਉਹ ਵਧਾਈ ਦਾ ਮਤਾ ਪੇਸ਼ ਕਰਨ।

**ਡਾਕਟਰ ਰਾਜ ਕੁਮਾਰ (ਚੱਬੇਵਾਲ, ਐਸ.ਸੀ.)** : ਸਪੀਕਰ ਸਾਹਿਬ, ਸਰਦਾਰ ਜੈ ਕ੍ਰਿਸ਼ਨ ਸਿੰਘ ਰੌੜੀ ਜੀ ਸਾਡੇ ਨੌਜਵਾਨ ਸਾਥੀ ਹਨ। ਮੈਨੂੰ ਇਹ ਬਹੁਤ ਮਾਣ ਹੈ ਕਿ ਇਹ ਮੇਰੇ ਬਿਲਕੁਲ ਗਵਾਂਢ ਵਾਲੇ ਹਲਕੇ ਤੋਂ ਦੂਸਰੀ ਵਾਰ ਮੇਰੇ ਨਾਲ ਹੀ ਵਿਧਾਨ ਸਭਾ ਵਿਚ ਪਹੁੰਚੇ ਹਨ, ਬਹੁਤ ਹੀ ਮਿਹਨਤੀ ਹਨ, ਜਿਸ ਤਰ੍ਹਾਂ ਸੀ.ਐਮ.ਸਾਹਿਬ ਨੇ ਦੱਸਿਆ ਹੈ ਕਿ ਇਨ੍ਹਾਂ ਦਾ ਜਿਹੜਾ ਜੀਵਨ ਹੈ ਉਹ ਬਹੁਤ ਸਾਦਾ ਹੈ, ਮਿਹਨਤੀ ਹਨ ਔਰ ਆਪਣੇ ਹਲਕੇ ਵਿਚ ਲੋਕਾਂ ਦੇ ਬਹੁਤ ਹਰਮਨ ਪਿਆਰੇ ਨੇਤਾ ਹਨ । ਬਤੌਰ ਵਿਰੋਧੀ ਧਿਰ ਵਜੋਂ ਸਾਡੀ ਪਿਛਲੀ ਸਰਕਾਰ ਦੇ ਵਿਚ ਇਨ੍ਹਾਂ ਨੇ ਬਹੁਤ ਮਹੱਤਵਪੂਰਨ ਮੁੱਦਿਆਂ ਨੂੰ ਛੂਹਿਆ ਔਰ ਇੱਕ ਬੜੀ ਕੰਸਟ੍ਰਕਟਿਵ ਆਪੋਜ਼ੀਸ਼ਨ ਦੀ ਅੱਛੀ ਭੂਮਿਕਾ ਨਿਭਾਈ। ਸਪੀਕਰ ਸਾਹਿਬ, ਜਿਥੇ ਮੈਂ ਰੌੜੀ ਸਾਹਿਬ ਨੂੰ ਬਹੁਤ ਬਹੁਤ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ, ਉਥੇ ਹੀ ਸਪੀਕਰ ਸਾਹਿਬ, ਮੈਂ ਤੁਹਾਨੂੰ ਵੀ ਬਹੁਤ ਬਹੁਤ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ, ਤੁਸੀਂ ਵੀ ਬਹੁਤ ਹੀ ਅੱਛੀ ਉਸਾਰੂ ਭੂਮਿਕਾ ਨਿਭਾ ਰਹੇ ਹੋ, ਪੰਜਾਬ ਦੇ ਲੋਕ ਤੁਹਾਨੂੰ ਪਸੰਦ ਕਰ ਰਹੇ ਹਨ (ਥੰਪਿੰਗ) (ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਵੱਲੋਂ ਵੀ ਦੋਵੇਂ ਹੱਥ ਜੋੜ ਕੇ ਮੇਂਬਰ ਸਾਹਿਬ ਦਾ ਧੰਨਵਾਦ ਕਿਤਾ ਗਿਆ) ਪਰ ਮੈਂ ਇੱਕ ਛੋਟੀ ਜਿਹੀ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਡਿਪਟੀ ਸਪੀਕਰ ਕਈ ਵਾਰ ਸਾਡੇ most of the time ਇਥੇ ਇਸੇ ਚੇਅਰ ਉਤੇ ਬੈਠੇ ਰਹਿੰਦੇ ਹਨ, ਇਨ੍ਹਾਂ ਨੂੰ ਜ਼ਰੂਰ ਉਸ ਚੇਅਰ ਉਤੇ ਬੈਠਣ ਦਾ ਮੌਕਾ ਦੇਣਾ ਹੈ ਤਾਂਕਿ ਇਨ੍ਹਾਂ ਦੇ ਵੀ ਜਿਹੜੇ ਸੁਪਨੇ ਹਨ, (ਹਾਸਾ) ਉਹ ਇੱਕ ਵਧੀਆ ਭੂਮਿਕਾ, ਵਧੀਆ ਇੱਕ ਲੀਡਰ ਦੇ ਤੌਰ ਤੇ ਨਿਖਰ ਕੇ ਬਾਹਰ ਆਉਣ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਸੀ.ਐਮ.ਸਾਹਿਬ ਨੂੰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਸਾਥੀ ਇਸ ਚੇਅਰ ਉਤੇ ਬੈਠਦਾ ਹੈ ਤਾਂ ਉਸਦਾ ਇੱਕ ਸੁਪਨਾ ਵੀ ਹੁੰਦਾ ਹੈ ਕਿ ਉਸ ਨੂੰ ਕੈਬਿਨਟ ਮੰਤਰੀ ਵੀ ਬਣਾਇਆ ਜਾਵੇ, ਥੋੜ੍ਹੀ ਜਿਹੀ ਬਾਅਦ ਇਨ੍ਹਾਂ ਨੂੰ ਉਧਰ ਕੈਬਿਨਟ ਮੰਤਰੀ ਵੀ ਜ਼ਰੂਰ, ਇੱਕ ਵਾਰੀ ਇਸ ਲਾਈਨ ਦੇ ਵਿਚ ਵੀ ਜ਼ਰੂਰ ਲਿਆਂਦਾ ਜਾਵੇ। ਮੈਂ ਬਹੁਤ ਬਹੁਤ ਬੇਨਤੀ ਕਰਦਾ ਹਾਂ, ਧੰਨਵਾਦ ਕਰਦਾ ਹਾਂ ਤੇ ਬਹੁਤ ਮੁਬਾਰਕਬਾਦ ਦਿੰਦਾ ਹਾਂ ਕਿ ਰੌੜੀ ਜੀ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿਣ ਔਰ ਜਿਸ ਕੁਰਸੀ ਉਤੇ ਉਨ੍ਹਾਂ ਨੂੰ ਤੁਸੀਂ ਬਿਠਾਇਆ ਹੈ ਉਸ ਕੁਰਸੀ ਲਈ ਨਿਆਂ ਕਰਨ। ਬਹੁਤ ਬਹੁਤ ਧੰਨਵਾਦ। ਜੈ ਹਿੰਦ।

**ਮਾਨਯੋਗ ਸਪੀਕਰ** : ਸਿਆਣੇ ਬੰਦਿਆਂ ਦੀ ਗਵਾਂਢੀਆਂ ਨਾਲ ਬਣਦੀ ਹੁੰਦੀ ਹੈ, ਡਾਕਟਰ ਸਾਹਿਬ ਨਾਲ ਵੀ ਬਣਦੀ ਲੱਗਦੀ ਹੈ। ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਜੀ।

ਬ.ਕ./ਹ.ਸ/30.6.22/2.15

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ. ਸੀ.) :** ਧੰਨਵਾਦ ਸਪੀਕਰ ਸਾਹਿਬ। ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ ਜੀ ਜਿਨ੍ਹਾਂ ਨੂੰ ਸਾਰੇ ਹਾਊਸ ਨੇ ਅੱਜ ਸਰਬਸੰਮਤੀ ਨਾਲ ਡਿਪਟੀ ਸਪੀਕਰ ਦੇ ਅਹੁੱਦੇ ਉਤੇ ਬਿਰਾਜਮਾਨ ਕੀਤਾ। ਇਹ ਮੇਰੇ ਬਿਲਕੁਲ ਨਾਲ ਦੇ ਹਲਕੇ ਤੋਂ ਆਉਂਦੇ ਹਨ । ਅਸੀਂ ਅਕਸਰ ਇੱਕ ਦੂਜੇ ਨੂੰ ਮਿਲਦੇ ਰਹਿੰਦੇ ਹਨ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਵਲੋਂ ਇਨ੍ਹਾਂ ਨੂੰ ਲੱਖ ਲੱਖ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਬੜੀ ਇਮਾਨਦਾਰੀ ਨਾਲ, ਬੜੀ ਲਗਨ ਨਾਲ ਆਪਣੇ ਹਲਕੇ ਦੀ ਸੇਵਾ ਕੀਤੀ ਹੈ। ਪਿਛਲੀ ਵਾਰ ਅਸੀਂ ਇਕੱਠੇ ਪਹਿਲੀ ਵਾਰੀ ਜਿੱਤ ਕੇ ਆਏ ਸੀ, ਜਿਸ ਪ੍ਰਕਾਰ ਇਹ ਪੰਜਾਬ ਦੇ ਮੁੱਦੇ ਉਠਾਉਂਦੇ ਸੀ ਇਨ੍ਹਾਂ ਦਾ ਇਹ ਬਿਹੇਵੀਅਰ ਸੀ। ਜਦੋਂ ਇਨ੍ਹਾਂ ਨੂੰ ਡਿਪਟੀ ਸਪੀਕਰ ਬਣਾਇਆ ਗਿਆ, ਮੈਂ ਸੋਚ ਰਿਹਾ ਸੀ ਕਿ ਅੱਜ ਪੰਜਾਬ ਦੇ ਬਹੁਤ ਲੋਕ ਇਹ ਮਹਿਸੂਸ ਕਰਨਗੇ ਅਤੇ ਕੋਸ਼ਿਸ਼ ਕਰਨਗੇ ਕਿ ਜੇਕਰ ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ ਸਾਹਿਬ ਇਸ ਅਹੁਦੇ ਤੇ ਪਹੁੰਚ ਸਕਦੇ ਹਨ, ਹੋਰ ਲੋਕ ਵੀ ਉਨ੍ਹਾਂ ਤੋਂ ਸੇਧ ਲੈ ਕੇ, ਹੌਂਸਲਾ ਲੈ ਕੇ ਰਾਜਨੀਤੀ ਵਿੱਚ ਆਉਣ ਦੀ ਕੋਸ਼ਿਸ਼ ਕਰਨਗੇ।(ਥੰਪਿੰਗ) ਸਭ ਤੋਂ ਵੱਡੀ ਗੱਲ ਇਹ ਹੈ ਕਿ ਜਿਸ ਸਮਾਜ ਤੋਂ, ਜਿਸ ਲੈਵਲ ਤੋਂ ਉੱਠ ਕੇ ਇਹ ਇੱਥੇ ਆਏ ਹਨ, ਉਸ ਦਾ ਵੀ ਲੋਕਾਂ ਨੂੰ ਸੁਨੇਹਾ ਜਾਵੇਗਾ ਕਿ ਪਾਲਿਟਿਕਸ ਵਾਸਤੇ ਜ਼ਰੂਰੀ ਨਹੀਂ ਹੈ ਕਿ ਸਾਡੇ ਕੋਲ ਪੈਸਾ ਹੋਵੇ, ਸਿਰਫ ਤੇ ਸਿਰਫ ਲਗਨ, ਇਮਾਨਦਾਰੀ ਅਤੇ ਮਿਹਨਤ ਹੀ ਲੋੜ ਹੈ, ਜਿਹੜੀ ਸਰਦਾਰ ਜੈ ਕ੍ਰਿਸ਼ਨ ਰੋੜੀ ਸਾਹਿਬ ਕੋਲ ਹੈ। ਮੈਂ ਉਮੀਦ ਨਹੀਂ ਕਰਦਾ, ਮੈਂ ਇਹ ਵਿਸ਼ਵਾਸ ਰੱਖਦਾ ਹਾਂ ਕਿ ਇਹ ਆਪਣੇ ਅਹੁਦੇ ਨਾਲ 100% ਤੋਂ ਵੀ ਜ਼ਿਆਦਾ ਇਨਸਾਫ ਕਰਨਗੇ ਅਤੇ ਸਾਨੂੰ ਸਾਰਿਆਂ ਨੂੰ ਸਮਾਂ ਦੇਣਗੇ। ਸਾਨੂੰ ਆਪਣੀ ਗੱਲ ਰੱਖਣ ਲਈ ਥਪਥਪਾਉਂਦੇ ਰਹਿਣਗੇ। ਸੋ, ਇਕ ਵਾਰ ਫੇਰ ਇਨ੍ਹਾਂ ਨੂੰ ਅਤੇ ਇਨ੍ਹਾਂ ਦੇ ਪਰਿਵਾਰ ਨੂੰ ਲੱਖ ਲੱਖ ਵਧਾਈ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ)** : ਧੰਨਵਾਦ, ਸਪੀਕਰ ਸਾਹਿਬ। ਰੋੜੀ ਸਾਹਿਬ ਨੂੰ ਬਹੁਤ ਬਹੁਤ ਮੁਬਾਰਕਾਂ। ਸੀ.ਐਮ ਸਾਹਿਬ ਨੇ ਉਨ੍ਹਾਂ ਦੇ ਜੀਵਨ ਦੇ ਥੋੜ੍ਹੇ ਜਿਹੇ ਪਹਿਲੂਆਂ ਤੇ ਚਰਚਾ ਕੀਤੀ ਹੈ। ਬੜਾ ਆਨੰਦ ਆਉਂਦਾ ਹੈ ਜਦੋਂ ਕੋਈ ਵਿਅਕਤੀ ਆਪਣੇ ਸੰਘਰਸ਼ ਨਾਲ, ਆਪਣੀ ਮਿਹਨਤ ਨਾਲ, ਜਿਨ੍ਹਾਂ ਦੇ ਮਗਰ ਖਾਨਦਾਨੀ ਨਾਂ ਨਹੀਂ ਹੁੰਦੇ, ਇਸ ਜਗ੍ਹਾ ਤੇ ਪੁੱਜਦੇ ਹਨ। ਤੁਹਾਡੇ ਨਾਲ ਤੁਹਾਡੇ ਪਰਿਵਾਰ ਦਾ ਵੀ ਸੰਘਰਸ਼ ਰਿਹਾ ਹੋਵੇਗਾ ਕਿਉਂਕਿ ਇਕ ਵਿਅਕਤੀ ਨੂੰ ਲਗਦਾ ਹੈ ਕਿ ਸਭ ਕੁਝ ਉਹ ਕਰ ਰਿਹਾ ਹੈ ਪਰ ਜਿੱਥੇ ਤੁਹਾਡੀ ਮਿਹਨਤ ਦਾ ਫਲ ਹੈ, ਉਥੇ ਪੂਰਾ ਪਰਿਵਾਰ, ਪੂਰਾ ਖਾਨਦਾਨ ਅਤੇ ਤੁਹਾਡੇ ਸ਼ੁਭਚਿੰਤਕਾਂ ਦੀ ਮਿਹਨਤ ਦਾ ਵੀ ਫਲ ਹੈ। ਜਿੱਥੇ ਮੈਂ ਤੁਹਾਨੂੰ ਸ਼ੁਭਕਾਮਨਾਵਾਂ ਦਿੰਦਾ ਹਾਂ, ਸਾਡੇ ਸਪੀਕਰ ਸਾਹਿਬ ਮੁਸਕਰਾਉਂਦੇ ਰਹਿੰਦੇ ਹਨ, ਇਨ੍ਹਾਂ ਨੂੰ ਵੀ ਇਕ ਜੋੜੀਦਾਰ ਮਿਲ ਗਿਆ ਹੈ। ਸਪੀਕਰ ਸਾਹਿਬ ਹੱਸ ਹੱਸ ਕੇ ਬੜਾ ਕੁਝ ਕਹਿ ਜਾਂਦੇ ਹਨ ਅਤੇ ਬੜਾ ਵਧੀਆ ਵੀ ਬੋਲਦੇ ਹਨ। ਅੱਜ ਜਿਸ ਪ੍ਰਕਾਰ ਦੀ ਚਰਚਾ ਹੋਈ ਹੈ, ਬਸ ਮਜ਼ਾ ਆ ਗਿਆ।(ਥੰਪਿੰਗ) ਗੱਲ ਕਰਨ ਦਾ ਮਜ਼ਾ

ਆ ਜਾਂਦਾ ਹੈ, ਅੱਜ ਆਨੰਦ ਆ ਗਿਆ ਜੀ। ਸਪੀਕਰ ਸਾਹਿਬ ਤੁਹਾਨੂੰ ਉਸੇ ਤਰ੍ਹਾਂ ਦਾ ਹੀ ਜੋੜੀਦਾਰ ਵੀ ਮਿਲ ਗਿਆ ਹੈ ਲੇਕਿਨ ਇਹ ਉਧਰੋਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਇੱਧਰ ਆ ਕੇ ਬੈਠੇ ਹਨ। ਰੋੜੀ ਸਾਹਿਬ, ਉਧਰੋਂ ਇੱਧਰ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਆ ਕੇ ਬੈਠੇ ਹੋ। ਇਸ ਲਈ ਉੱਧਰ ਵਾਲਿਆਂ ਦਾ ਮੋਹ ਛੱਡ ਕੇ ਇੱਧਰ ਵਾਲਿਆਂ ਨਾਲ ਮੋਹ ਪਾ ਲਓਗੇ ਅਤੇ ਸਾਡੇ ਹੱਕਾਂ ਦੀ ਰਾਖੀ ਕਰੋਗੇ, ਇਸ ਉਮੀਦ ਨਾਲ ਇਕ ਵਾਰ ਫੇਰ ਤੁਹਾਨੂੰ ਅਤੇ ਤੁਹਾਡੇ ਪਰਿਵਾਰ ਨੂੰ ਬਹੁਤ ਬਹੁਤ ਮੁਬਾਰਕਾਂ।(ਥੰਪਿੰਗ)

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਅਤੇ ਸਾਰੇ ਸਦਨ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਸਾਡੇ ਬਹੁਤ ਹੀ ਸਤਿਕਾਰਯੋਗ ਅਤੇ ਮੇਰੇ ਨਾਲ ਲਗਦੇ ਹਲਕੇ ਦੇ ਐਮ.ਐਲ.ਏ ਸਰਦਾਰ ਜੈ ਕ੍ਰਿਸ਼ਨ ਰੋੜੀ ਸਾਹਿਬ ਨੂੰ ਸਾਰਿਆਂ ਨੇ ਸਰਵਸੰਮਤੀ ਨਾਲ ਡਿਪਟੀ ਸਪੀਕਰ ਬਣਾਇਆ ਹੈ। ਮੈਂ ਮਾਨਯੋਗ ਰੋੜੀ ਸਾਹਿਬ ਦੁਆਰਾ ਹਾਊਸ ਵਿੱਚ ਚੁੱਕੀਆਂ ਗੱਲਾਂ ਡਿਬੇਟਾਂ ਵਿੱਚ ਪੜ੍ਹੀਆਂ ਹਨ। ਇੰਨੇ ਗੁਣੀ, ਵਿਦਵਾਨ ਇਨਸਾਨ ਨੂੰ ਮੌਕਾ ਦਿੱਤਾ ਗਿਆ ਹੈ। ਮੈਨੂੰ ਯਾਦ ਆਉਂਦਾ ਹੈ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਅਸੀਂ ਬਾਬਾ ਸਾਹਿਬ ਦੇ ਸੁਪਨਿਆਂ ਦਾ ਅਤੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਪੰਜਾਬ ਬਣਾਵਾਂਗੇ। ਬਾਬਾ ਸਾਹਿਬ ਦਾ ਇਹ ਸੁਪਨਾ ਸੀ ਕਿ ਜਿਹੜੇ ਲੋਕਾਂ ਨੂੰ ਕਦੇ ਮਾਣ-ਸਤਿਕਾਰ ਨਹੀਂ ਮਿਲਿਆ, ਅੱਜ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਸਾਰੇ ਸਦਨ ਨੇ ਉਨ੍ਹਾਂ ਪਰਿਵਾਰਾਂ ਨੂੰ ਮਾਣ ਦੇ ਕੇ ਬਹੁਤ ਵੱਡੀ ਪਹਿਲਕਦਮੀ ਕੀਤੀ ਹੈ। ਮੈਂ ਮਾਨਯੋਗ ਸਰਦਾਰ ਜੈ ਕ੍ਰਿਸ਼ਨ ਰੋੜੀ ਸਾਹਿਬ ਅਤੇ ਉਨ੍ਹਾਂ ਦੇ ਸਮੁੱਚੇ ਪਰਿਵਾਰ ਨੂੰ ਬਹੁਤ ਵਧਾਈ ਦਿੰਦਾ ਹਾਂ। ਧੰਨਵਾਦ।

**ਸ਼੍ਰੀ ਬੁੱਧ ਰਾਮ (ਬੁਢਲਾਡਾ, ਐਸ.ਸੀ)** : ਸਪੀਕਰ ਸਾਹਿਬ, ਮੈਂ ਸਰਦਾਰ ਜੈ ਕ੍ਰਿਸ਼ਨ ਰੋੜੀ ਜੀ ਦੇ ਡਿਪਟੀ ਸਪੀਕਰ ਬਣਨ ਤੇ ਜਿੱਥੇ ਉਨ੍ਹਾਂ ਦੇ ਪਰਿਵਾਰ ਨੂੰ ਅਤੇ ਰੋੜੀ ਸਾਹਿਬ ਨੂੰ ਵਧਾਈ ਦਿੰਦਾ ਹਾਂ, ਉਥੇ ਮੈਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਇਨ੍ਹਾਂ ਦੀ ਚੋਣ ਕੀਤੀ ਹੈ। ਲਗਭਗ ਪਿਛਲੇ ਪੰਜ ਸਾਲ ਤੋਂ ਅਸੀਂ ਇਕੱਠੇ ਇਕ ਬੈਂਚ ਤੇ ਬੈਠਦੇ ਹੁੰਦੇ ਸੀ। ਇਹ ਬੜੀ ਬੇਬਾਕੀ ਨਾਲ ਬੋਲਦੇ ਹੁੰਦੇ ਸਨ।

ਅ.ਰ.

30.6.2022 ਕਕ, ਬਸ 2.20

ਇਹ ਹਰੇਕ ਗੱਲ ਨੂੰ ਬੜਾ ਸੋਚ-ਸਮਝ ਕੇ, ਜਿਸ ਨੂੰ ਕੋਈ ਗੱਲ ਕਹਿਣੀ ਹੁੰਦੀ ਸੀ ਤਾਂ ਇਹ ਬੜੇ ਹਿਊਮਰ ਦੇ ਨਾਲ ਵੀ ਕਹਿ ਦਿੰਦੇ ਸੀ, ਜ਼ੋਰ ਦੇ ਕੇ ਵੀ ਕਹਿ ਦਿੰਦੇ ਹੁੰਦੇ ਸੀ। ਇਨ੍ਹਾਂ ਨੇ ਕਈ ਵਾਰੀ ਮੇਰੇ ਕੋਲ ਅਚਨਚੇਤ

ਆਉਣਾ ਤੇ ਪੁੱਛਣਾ ਕਿ ਪ੍ਰਿੰਸੀਪਲ ਸਾਹਿਬ ਕੀ ਚੱਲ ਰਿਹਾ ਹੈ, ਮਸਲਾ ਕਿਸ ਬਾਰੇ ਵਿੱਚ ਹੈ ਤੇ ਕਹਿੰਦੇ ਕਿ ਮੈਂ ਇਸ ਮਸਲੇ ਤੇ ਬੋਲਣਾ ਹੈ। ਅਸੀਂ ਕਹਿੰਦੇ ਕਿ ਤੁਸੀਂ ਪਹਿਲਾਂ ਤਿਆਰੀ ਕਰਕੇ ਆਉਂਦੇ। ਪਰ ਇਨ੍ਹਾਂ ਨੇ ਝੱਟ ਦੋ-ਚਾਰ ਪੁਆਇੰਟ ਲਿਖਣੇ ਅਤੇ ਲਿਖਣ ਤੋਂ ਬਾਅਦ ਇੰਨਾ ਲੰਬਾ ਤੇ ਵਧੀਆ ਢੰਗ ਦੇ ਨਾਲ ਬੋਲ ਲੈਂਦੇ, ਅਸੀਂ ਕਮਾਲ ਮੰਨਦੇ ਕਿ ਇੰਨਾ ਟੇਲੈਂਟ ਹੈ, ਇਵੇਂ ਤਾਂ ਸਾਡੇ ਤੋਂ ਵੀ ਨਹੀਂ ਬੋਲਿਆ ਜਾਂਦਾ। (ਥੰਪਿੰਗ)

ਮਾਨਯੋਗ ਸਪੀਕਰ ਸਾਹਿਬ, ਸੋ, ਅੱਜ ਇਨ੍ਹਾਂ ਦੀ ਡਿਪਟੀ ਸਪੀਕਰ ਵਜੋਂ ਚੋਣ ਕੀਤੀ ਹੈ। ਅਸੀਂ ਲੱਗਭੱਗ, ਚੰਗੇ ਦੋਸਤ ਵੀ ਹਾਂ, ਸਾਡੇ ਸਾਰਿਆਂ ਨਾਲ ਰੋੜੀ ਸਾਹਿਬ ਦੇ ਚੰਗੇ ਸਬੰਧ ਵੀ ਹਨ।

**ਮਾਨਯੋਗ ਸਪੀਕਰ:** ਮੈਨੂੰ ਤਾਂ ਕਹਿੰਦੇ ਕਿ ਤੁਹਾਡੇ ਨਾਲ ਪਿਉ ਪੁੱਤਰ ਵਰਗਾ ਰਿਸ਼ਤਾ ਹੈ। (ਹਾਸਾ)

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਕੱਲ੍ਹ ਮੇਰਾ ਅਤੇ ਰੋੜੀ ਸਾਹਿਬ ਦਾ ਪ੍ਰਸ਼ਨ ਲੱਗਿਆ ਹੋਇਆ ਸੀ। ਤੁਸੀਂ ਕੱਲ੍ਹ 10 ਪ੍ਰਸ਼ਨ ਨਹੀਂ ਲਗਾਏ। ਸਪੀਕਰ ਸਾਹਿਬ, ਰੋੜੀ ਸਾਹਿਬ ਨੇ ਤੁਹਾਨੂੰ ਇਵੇਂ (ਕਾਗਜ਼ ਉਠਾ ਕੇ ਦਿਖਾਉਂਦੇ ਹੋਏ) ਪਰਚਾ ਦਿਖਾਇਆ ਸੀ ਕਿ ਮੇਰਾ ਪ੍ਰਸ਼ਨ ਅਜੇ ਪਿਆ ਹੈ। ਅੱਜ ਤੁਸੀਂ ਰੋੜੀ ਸਾਹਿਬ ਨੂੰ ਉਸ ਕਾਬਲ ਬਣਾ ਦਿੱਤਾ ਕਿ ਇਨ੍ਹਾਂ ਨੂੰ ਕਹਿਣ ਦੀ ਲੋੜ ਨਹੀਂ ਪਵੇਗੀ ਸਗੋਂ ਅਸੀਂ ਆਪ ਹੀ ਹੁਣ ਰੋੜੀ ਸਾਹਿਬ ਨੂੰ ਕਿਹਾ ਕਰਾਂਗੇ ਕਿ ਸਾਡਾ ਪ੍ਰਸ਼ਨ ਰਹਿ ਗਿਆ ਹੈ, ਤੁਸੀਂ ਸਾਡੇ ਵੱਲ ਵੀ ਧਿਆਨ ਰੱਖਿਓ। ਸੋ, ਬਹੁਤ-ਬਹੁਤ ਧੰਨਵਾਦ ਜੀ। ਰੋੜੀ ਸਾਹਿਬ, ਤੁਹਾਨੂੰ ਬਹੁਤ ਵਧਾਈਆਂ। ਸੱਚੇ ਪਾਤਸ਼ਾਹ ਦੀ ਕਿਰਪਾ ਹੈ, ਡਾ. ਸਾਹਿਬ ਬਾਬਾ ਅੰਬੇਦਕਰ ਸਾਹਿਬ ਦੀ ਕਿਰਪਾ ਹੈ ਕਿ ਤੁਸੀਂ ਬਹੁਤ ਵੱਡੀ ਪੋਸਟ ਤੇ ਪਹੁੰਚੇ ਹੋ। ਮੈਂ ਭਗਤ ਰਵੀਦਾਸ ਸਾਹਿਬ ਦੇ ਗੁਰਬਾਣੀ ਵਿੱਚੋਂ ਸ਼ਬਦ ਪੜ੍ਹ ਕੇ ਧੰਨਵਾਦ ਕਰਦਾ ਹਾਂ:

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥

(ਥੰਪਿੰਗ) ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਕਿਆ ਬਾਤ ਹੈ ਜੀ ! ਕਮਾਲ ਹੈ ਜੀ।

**ਸਰਦਾਰ ਕੁਲਵੰਤ ਸਿੰਘ ਪੰਡੋਰੀ (ਮਹਿਲ ਕਲਾਂ, ਐਸ.ਸੀ.):** ਸਪੀਕਰ ਸਾਹਿਬ, ਮੈਂ ਸਾਡੇ ਛੋਟੇ ਭਰਾ ਸਰਦਾਰ ਜੈ ਕ੍ਰਿਸ਼ਨ ਸਿੰਘ ਜੀ ਰੋੜੀ, ਜਿਹੜੇ ਅੱਜ ਡਿਪਟੀ ਸਪੀਕਰ ਬਣੇ ਹਨ, ਇਨ੍ਹਾਂ ਨੂੰ ਬੜਾ ਵੱਡਾ ਮਾਣ ਮਿਲਿਆ ਹੈ, ਮੈਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੜੀ

ਦੂਰ-ਅੰਦੇਸ਼ੀ ਸੋਚ ਦੇ ਨਾਲ ਸਾਡੇ ਮਾਨਯੋਗ ਡਿਪਟੀ ਸਪੀਕਰ ਸਰਦਾਰ ਜੈ ਕ੍ਰਿਸ਼ਨ ਸਿੰਘ ਜੀ ਨੂੰ ਚੁਣਿਆ ਹੈ। ਮੈਂ ਇਨ੍ਹਾਂ ਦੇ ਸਾਰੇ ਪਰਿਵਾਰ ਨੂੰ ਵੀ ਵਧਾਈ ਦਿੰਦਾ ਹਾਂ ਕਿਉਂਕਿ ਉਨ੍ਹਾਂ ਦੀ ਵੀ ਕਿਸੇ ਉਪਲਬੱਧੀ ਪਿੱਛੇ ਬਹੁਤ ਵੱਡੀ ਦੇਣ ਹੁੰਦੀ ਹੈ। ਜਦੋਂ ਕੋਈ ਐਮ.ਐਲ.ਏ. ਆਪਣੇ ਹਲਕੇ ਵਿੱਚ ਵਿਚਰਦਾ ਹੈ, ਜੇ ਪਰਿਵਾਰ ਵਾਲੇ ਸਾਥ ਦੇਣਗੇ ਤਾਂ ਹੀ ਵਿਅਕਤੀ ਚੰਗੀਆਂ ਪੈੜਾਂ ਪਾ ਸਕਦਾ ਹੈ। ਮੈਂ ਫਿਰ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਦੂਰ-ਅੰਦੇਸ਼ੀ ਸੋਚ ਨਾਲ ਸਾਡੇ ਮਾਨਯੋਗ ਡਿਪਟੀ ਸਪੀਕਰ ਸਰਦਾਰ ਜੈ ਕ੍ਰਿਸ਼ਨ ਰੋੜੀ ਜੀ ਨੂੰ ਚੁਣਿਆ ਗਿਆ ਹੈ। ਧੰਨਵਾਦ ਜੀ। (ਥੰਪਿੰਗ)

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਕੈਂਟ) :** ਸਪੀਕਰ ਸਾਹਿਬ, ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਮੁਬਾਰਕਵਾਦ ਵੀ ਦਿੰਦਾ ਹਾਂ ਔਰ ਧੰਨਵਾਦ ਵੀ ਕਰਦਾ ਹਾਂ ਕਿਉਂਕਿ ਚੰਗੀ ਡਿਬੇਟ ਚੰਗੇ ਕਿਰਦਾਰ ਵਿੱਚੋਂ ਨਿਕਲਦੀ ਹੁੰਦੀ ਹੈ। ਕਈ ਵਾਰੀ ਚੰਗੀ ਡਿਬੇਟ ਕਰਨ ਵਾਲੇ ਵੀ ਉਸ ਕਿਰਦਾਰ ਦੇ ਨਾਲ ਮੈਚ ਨਹੀਂ ਕਰਦੇ ਹੁੰਦੇ। ਇਹ ਸਾਡੇ ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ ਜੀ ਚੰਗੇ ਡਿਬੇਟਰ ਵੀ ਹਨ, ਲੇਕਿਨ ਇਨ੍ਹਾਂ ਦਾ ਕਰੈਕਟਰ ਵੀ ਉਸ ਦੇ ਨਾਲ ਮੈਚ ਕਰਦਾ ਹੈ। (ਥੰਪਿੰਗ) ਉਸ ਦੇ ਲਈ ਮੈਂ ਮੁਬਾਰਕਵਾਦ ਦਿੰਦਾ ਹਾਂ।

ਸੀ.ਐਮ. ਸਾਹਿਬ, ਤੁਸੀਂ ਹਾਊਸ ਵਿੱਚ ਨਹੀਂ ਸੀ ਤੇ ਮੈਂ ਸਪੀਕਰ ਸਾਹਿਬ ਨੂੰ ਇੱਕ ਬੇਨਤੀ ਕੀਤੀ ਸੀ ਕਿ ਇੱਕ ਪਾਸੇ ਦੇਖਣ ਨਾਲ ਕਈ ਵਾਰੀ ਸਪੌਂਡੇਲਾਈਟਿਸ ਹੋ ਜਾਂਦਾ ਹੈ, ਤੁਸੀਂ ਦੋਵੇਂ ਪਾਸੇ ਹੀ ਦੇਖ ਲਿਆ ਕਰੋ। (ਹਾਸਾ) ਸੱਚੀ ਗੱਲ ਹੈ ਕਿ ਅੱਜ ਇਨ੍ਹਾਂ ਨੇ ਬਹੁਤ ਵਧੀਆ ਤਰ੍ਹਾਂ ਪਹਿਲੇ ਦਿਨ ਇੱਕ ਘੰਟੇ ਲਈ ਜ਼ੀਰੋ ਆਵਰ ਵਾਸਤੇ ਸਮਾਂ ਦਿੱਤਾ ਹੈ। ਜਿਸ ਵਿੱਚ ਮੈਨੂੰ ਲਗਦਾ ਹੈ ਕਿ ਸਭ ਦੀਆਂ ਸਾਰੀਆਂ ਹੀ ਗੱਲਾਂ ਹੋ ਗਈਆਂ ਹਨ ਔਰ ਆਉਣ ਵਾਲੇ ਸਮੇਂ ਵਿੱਚ ਵੀ ਆਪਾਂ ਸਾਰੇ ਹੀ ਜਣੇ ਇਸ ਵਿੱਚ ਬੋਲ ਲਿਆ ਕਰਾਂਗੇ। ਸਪੀਕਰ ਸਾਹਿਬ, ਮੇਰੀ ਇੰਨੀ ਕੁ ਬੇਨਤੀ ਹੈ ਕਿ ਆਪਾਂ ਸਾਰਿਆਂ ਨੂੰ ਬੋਲਣ ਲਈ ਚਾਂਸ ਤਾਂ ਦੇਣਾ ਹੀ ਹੈ। ਤੁਸੀਂ ਬਹੁਤ ਸੁਲਝੇ ਹੋਏ ਹੋ। ਮੈਂ ਚਾਹੁੰਦਾ ਹਾਂ ਕਿ ਆਪਾਂ ਵੱਡੀਆਂ ਸੀਟਿੰਗਜ਼ ਰੱਖੀਏ। ਕਿਉਂਕਿ ਆਪਣੇ ਸਾਰੇ ਜੋ ਸਾਥੀ ਹਨ, ਇਨ੍ਹਾਂ ਸਾਥੀਆਂ ਨੇ ਹੀ ਲੀਡਰ ਬਣਨਾ ਹੈ। ਇਨ੍ਹਾਂ ਨੇ ਹੀ ਆਪਣੇ ਆਪਣੇ ਹਲਕਿਆਂ ਦੀਆਂ ਗੱਲਾਂ ਕਰਨੀਆਂ ਹਨ। ਇਨ੍ਹਾਂ ਨੂੰ ਜਦੋਂ ਤੁਸੀਂ 20-20, 25-25 ਮਿੰਟ ਜਾਂ ਅੱਧਾ-ਅੱਧਾ ਘੰਟਾ ਬੋਲਣ ਲਈ ਦੇ ਦਿਉਗੇ ਤਾਂ ਮੈਨੂੰ ਲਗਦਾ ਹੈ ਕਿ ਇੱਥੇ ਰੌਲ਼ਾ ਹੀ ਪੈਣੋਂ ਹਟ ਜਾਣਾ ਹੈ। ਫਿਰ ਇੱਥੇ ਕੋਈ ਗੱਲ ਹੀ ਨਹੀਂ ਹੋਇਆ ਕਰਨੀ ਕਿਉਂਕਿ 25 ਮਿੰਟ ਜਾਂ ਅੱਧੇ ਘੰਟੇ ਲਈ ਬੋਲਣ ਲਈ ਕਿਸੇ ਕੋਲ ਬਹੁਤਾ ਟੌਪਿਕ ਨਹੀਂ ਹੁੰਦਾ। ਸੋ, ਮੈਨੂੰ ਲਗਦਾ ਹੈ ਕਿ ਆਪਾਂ ਇਸ ਰੀਤ ਨੂੰ ਵੀ ਅੱਗੇ ਤੋਰੀਏ ਔਰ ਮੈਂ ਇਸ ਮੌਕੇ ਤੇ ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ ਜੀ ਨੂੰ ਅਤੇ ਇਨ੍ਹਾਂ ਦੇ ਪਰਿਵਾਰ ਨੂੰ ਬਹੁਤ-ਬਹੁਤ ਮੁਬਾਰਕਵਾਦ ਦਿੰਦਾ ਹਾਂ। ਇਨ੍ਹਾਂ ਦਾ ਕਿਰਦਾਰ ਤੇ ਇਨ੍ਹਾਂ ਦੀ ਡਿਬੇਟ ਜਿਹੜੀ ਹੈ, ਉਹ ਸਮਾਜ ਵਿੱਚ ਇਕੱਠੇ ਹੀ ਅੱਗੇ ਵਧੇਗੀ। ਥੈਂਕਿਊ ਜੀ। (ਥੰਪਿੰਗ)

**ਸ਼੍ਰੀ ਸੁਖਵਿੰਦਰ ਸਿੰਘ ਕੋਟਲੀ (ਆਦਮਪੁਰ, ਐਸ.ਸੀ.):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਸਰਦਾਰ ਜੈ ਕ੍ਰਿਸ਼ਨ ਰੋੜੀ ਸਾਹਿਬ ਨੂੰ ਬਹੁਤ-ਬਹੁਤ ਮੁਬਾਰਕਵਾਦ ਦੇਣ ਵਾਸਤੇ ਖੜ੍ਹਾ ਹੋਇਆ ਹਾਂ। ਇੱਕ ਚੰਗੇ ਨੇਕ ਇਨਸਾਨ, ਗਰੀਬੀ ਵਿੱਚੋਂ ਉਠ ਕੇ ਸੰਘਰਸ਼ਮਈ ਜੀਵਨ ਬਤੀਤ ਕਰਕੇ, ਅੱਜ ਉਹ ਇਸ ਸਦਨ ਵਿੱਚ ਪਹੁੰਚੇ ਹਨ। ਮੈਂ ਨਵਾਂ ਚੁਣ ਕੇ ਆਇਆ ਹਾਂ। ਭਾਵੇਂ ਮੈਨੂੰ ਬਹੁਤ ਲੰਬੇ ਸਮੇਂ ਤੋਂ ਇਨ੍ਹਾਂ ਗੈਲਰੀਆਂ ਵਿੱਚ ਬੈਠ ਕੇ ਇਸ ਸਦਨ ਦੇ ਅੰਦਰ ਬਹੁਤ ਕੁਝ ਸਿੱਖਣ ਤੇ ਸਮਝਣ ਦਾ ਮੌਕਾ ਮਿਲਿਆ ਹੈ। ਮੈਂ ਇਨ੍ਹਾ ਨੂੰ ਬਹੁਤ-ਬਹੁਤ ਮੁਬਾਰਕਵਾਦ ਦਿੰਦਾ ਹਾਂ ਕਿ ਇਹ ਸਦਨ ਦੀ ਕਾਰਵਾਈ ਨੂੰ ਅੱਛੇ ਤਰੀਕੇ ਨਾਲ ਚਲਾਉਣਗੇ।

30.06.2022/2.25/ਹਰਪ੍ਰੀਤ ਸਿੰਘ/ਬਰਿੰਦਰਾ ਸਿੰਘ

ਉਸ ਦੇ ਨਾਲ ਨਾਲ ਮੈਂ ਤੁਹਾਡਾ ਵੀ ਬਹੁਤ ਧੰਨਵਾਦ ਕਰਦਾ ਹਾਂ। ਜਦੋਂ ਮੈਂ ਗੈਲਰੀਆਂ ਵਿਚ ਬੈਠ ਕੇ ਦੇਖਦਾ ਹੁੰਦਾ ਸੀ ਤਾਂ ਹਮੇਸ਼ਾ ਰਾਮ ਰੌਲੇ ਤੇ ਜ਼ਿੰਦਾਬਾਦ, ਮੁਰਦਾਬਾਦ ਵਿਚ ਹੀ ਗੱਲ ਸਿਮਟ ਕੇ ਰਹਿ ਜਾਂਦੀ ਸੀ। ਇਸ ਗੱਲ ਲਈ ਤੁਸੀਂ ਵਧਾਈ ਦੇ ਪਾਤਰ ਹੋ ਕਿ ਇਕ ਵਾਰ ਵੀ ਸਦਨ ਦੇ ਅੰਦਰ ਕੋਈ ਅਜਿਹੀ ਗੱਲ ਨਹੀਂ ਹੋਈ। ਤੁਹਾਡਾ ਦਿਲ ਵੀ ਬਹੁਤ ਵੱਡਾ ਹੈ, ਤੁਸੀਂ ਸਾਡੇ ਗਰੀਬਾਂ ਦੇ ਦਰਦ ਨੂੰ ਵੀ ਬਹੁਤ ਚੰਗੀ ਤਰ੍ਹਾਂ ਸਮਝਦੇ ਹੋ। ਪਿਛਲੇ ਦਿਨੀ ਮੇਰਾ ਐਕਸੀਡੈਂਟ ਹੋ ਗਿਆ ਸੀ। ਤੁਸੀਂ ਮੈਨੂੰ ਨਿਜੀ ਤੌਰ ਤੇ ਸਵੇਰ ਦੇ 6 ਵਜੇ ਜਲੰਧਰ ਦੇ ਹਸਪਤਾਲ ਵਿਚ ਮਿਲਣ ਆਏ, ਮੈਂ ਉਸ ਲਈ ਵੀ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਔਰ ਸੀ.ਐਮ. ਸਾਹਿਬ, ਐਫ.ਐਮ. ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ। ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ।ਮੈਂ ਰੋੜੀ ਸਾਹਿਬ ਔਰ ਤੁਹਾਡੇ ਤੋਂ ਆਸ ਕਰਦਾ ਹਾਂ ਕਿ ਤੁਸੀਂ ਇਸ ਹਾਊਸ ਦੀ ਮਰਿਆਦਾ ਕਾਇਮ ਰੱਖੋਗੇ ਅਤੇ ਦੁਨੀਆ ਸਾਹਮਣੇ ਮਿਸਾਲ ਪੈਦਾ ਕਰੋਗੇ। ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ।ਹੁਣ ਰੋੜੀ ਸਾਹਿਬ, ਧੰਨਵਾਦ ਕਰਨਗੇ।

## Extension of Time of the Sitting

**ਮਾਨਯੋਗ ਸਪੀਕਰ:** ਇਕ ਮਿੰਟ ਜੀ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਮਾਨਯੋਗ ਡਿਪਟੀ ਸਪੀਕਰ ਦੀ ਸਪੀਚ ਖਤਮ ਹੋਣ ਤੱਕ ਸਦਨ ਦੀ ਇਸ ਬੈਠਕ ਦਾ ਸਮਾਂ ਵਧਾ ਲਿਆ ਜਾਵੇ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਮਾਨਯੋਗ ਡਿਪਟੀ ਸਪੀਕਰ ਦੀ ਸਪੀਚ ਖਤਮ ਹੋਣ ਤੱਕ ਸਦਨ ਦੀ ਇਸ ਬੈਠਕ ਦਾ ਸਮਾਂ ਵਧਾਇਆ ਜਾਂਦਾ ਹੈ।

## CONGRATULATORY SPEECHES (*Resumption*)

**ਮਾਨਯੋਗ ਡਿਪਟੀ ਸਪੀਕਰ (ਸਰਦਾਰ ਜੈ ਕ੍ਰਿਸ਼ਨ ਸਿੰਘ):** ਸਪੀਕਰ ਸਾਹਿਬ, ਬਹੁਤ ਧੰਨਵਾਦ। ਮੈਂ ਸਭ ਤੋਂ ਪਹਿਲਾਂ ਬਾਬਾ ਸਾਹਿਬ ਅੰਬੇਦਕਰ ਜੀ ਨੂੰ ਸਿਜਦਾ ਕਰਦਾ ਹਾਂ, ਜਿਨ੍ਹਾਂ ਦੀ ਬਦੌਲਤ ਮੈਂ ਪਹਿਲਾਂ ਵਿਧਾਨ ਸਭਾ ਮੈਂਬਰ ਵੱਜੋਂ ਚੁਣਿਆ ਗਿਆ ਅਤੇ ਉਨ੍ਹਾਂ ਦੀ ਹੀ ਬਦੌਲਤ ਅੱਜ ਮੈਨੂੰ ਡਿਪਟੀ ਸਪੀਕਰ ਬਣਨ ਦਾ ਮਾਣ ਮਿਲਿਆ ਹੈ। ਮੈਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਨੂੰ ਸਿਜਦਾ ਕਰਦਾ ਹਾਂ, ਪ੍ਰਣਾਮ ਕਰਦਾ ਹਾਂ ਜਿਨ੍ਹਾਂ ਨੇ ਸਾਨੂੰ ਅਜ਼ਾਦੀ ਦਿਵਾਈ ਹੈ। ਸਪੀਕਰ ਸਾਹਿਬ, ਇਹ ਮੇਰੇ ਲਈ ਬਹੁਤ ਸਨਮਾਨ ਦਾ ਪਲ ਹੈ। ਇਸ ਸਦਨ ਨੇ ਮੈਨੂੰ ਸਰਬਸੰਮਤੀ ਨਾਲ ਡਿਪਟੀ ਸਪੀਕਰ ਵੱਜੋਂ ਚੁਣਿਆ ਹੈ। ਸਪੀਕਰ ਸਾਹਿਬ, ਇਸ ਵਾਸਤੇ ਮੈਂ ਆਪਣੇ ਮੁੱਖ ਮੰਤਰੀ ਸਰਦਾਰ ਭਗਵੰਤ ਮਾਨ ਜੀ ਅਤੇ ਪਾਰਟੀ ਸੁਪਰੀਮੋ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਅਤੇ ਸਪੀਕਰ ਸਾਹਿਬ ਤੁਹਾਡਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ। ਮੇਰੇ ਕੋਲ ਉਹ ਸ਼ਬਦ ਨਹੀਂ ਹਨ ਜਿਨ੍ਹਾਂ ਰਾਹੀਂ ਮੈਂ ਉਨ੍ਹਾਂ ਦਾ ਧੰਨਵਾਦ ਕਰ ਸਕਾਂ। ਸਪੀਕਰ ਸਾਹਿਬ, ਪੰਜਾਬ ਦਾ ਇਕ ਬਹੁਤ ਹੀ ਗੌਰਵਮਈ ਇਤਿਹਾਸ ਰਿਹਾ ਹੈ। ਇਸ ਦੀਆਂ ਸ਼ਾਨਦਾਰ ਲੋਕਤੰਤਰੀ ਕਦਰਾਂ ਕੀਮਤਾਂ ਰਹੀਆਂ ਹਨ। ਇੱਥੋਂ ਦੇ ਜੰਮਪਲ ਇਸ ਲੋਕੰਤਤਰ ਦੇ ਸਿਰਮੌਰ ਅਹੁੱਦਿਆਂ ਤੇ ਬਿਰਾਜਮਾਨ ਹੋਏ ਹਨ ਔਰ ਇਸ ਡਿਪਟੀ ਸਪੀਕਰ ਦੀ ਕੁਰਸੀ ਤੇ ਵੀ ਵੱਡੇ-ਵੱਡੇ ਪਾਰਲੀਮੈਂਟੇਰੀਅਨ ਰਹੇ ਹਨ ਜਿਨ੍ਹਾਂ ਨੇ ਆਪਣੇ ਤਜਰਬੇ ਅਤੇ ਸ਼ਖਸੀਅਤ ਨਾਲ ਇਸ ਪਵਿੱਤਰ ਹਾਊਸ ਦਾ ਨਾਮ ਰੌਸ਼ਨ ਕੀਤਾ ਹੈ। ਸਪੀਕਰ ਸਾਹਿਬ, ਉਨ੍ਹਾਂ ਵੱਲੋਂ ਪਾਈਆਂ ਗਈਆਂ ਚੰਗੀਆਂ ਰਵਾਇਤਾਂ, ਕੰਨਵੈਨਸ਼ਨਜ਼ ਅਤੇ ਉਨ੍ਹਾਂ ਵੱਲੋਂ ਪਾਏ ਹੋਏ ਪੂਰਨੇ ਮੇਰੇ ਲਈ ਸਦਾ ਹੀ ਪ੍ਰੇਰਣਾ ਸਰੋਤ ਰਹਿਣਗੇ। ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਸਾਡੇ ਮੁੱਖ ਮੰਤਰੀ ਜੀ ਦੀ ਅਗਵਾਈ ਵਿਚ ਨਵੇਂ ਮੀਲ ਪੱਥਰ ਸਥਾਪਿਤ ਕਰਨ ਦੀ ਕੋਸ਼ਿਸ਼ ਕਰਾਂਗਾ। ਸਪੀਕਰ ਸਾਹਿਬ, ਮੈਂ ਆਪਣੇ ਫਰਜ਼ਾਂ ਦੀ ਪੂਰਤੀ ਵਿਚ ਕੋਈ ਕਮੀ ਨਹੀਂ ਰਹਿਣ ਦਿਆਂਗਾ। ਮੈਂ ਆਪਣੀ ਡਿਊਟੀ ਦਿਆਨਤਦਾਰੀ ਅਤੇ ਲਗਨ ਨਾਲ ਨਿਭਾਉਣ ਦੀ ਕੋਸ਼ਿਸ਼ ਕਰਾਂਗਾ। ਸਪੀਕਰ ਸਾਹਿਬ, ਲੋਕਤੰਤਰੀ ਢਾਂਚੇ ਵਿਚ ਵਿਰੋਧੀ ਧਿਰ ਦਾ ਇਕ ਬਹੁਤ ਵੱਡਾ ਰੋਲ ਹੁੰਦਾ ਹੈ, ਬੜੀ ਜ਼ਿੰਮੇਵਾਰੀ ਉਨ੍ਹਾਂ ਦੇ ਸਿਰ ਤੇ ਹੁੰਦੀ ਹੈ। ਸਪੀਕਰ ਸਾਹਿਬ, ਮੇਰੀ ਕੋਸ਼ਿਸ਼ ਰਹੇਗੀ ਕਿ ਤੁਹਾਡੀ ਗੈਰਹਾਜ਼ਰੀ ਵਿਚ ਜਦੋਂ ਵੀ ਮੈਨੂੰ ਇਸ ਪਵਿੱਤਰ ਚੇਅਰ ਤੇ ਬੈਠਣ ਦਾ ਮੌਕਾ ਮਿਲੇਗਾ ਤਾਂ ਮੈਂ ਉਨ੍ਹਾਂ ਦੀਆਂ ਦੀਆਂ ਭਾਵਨਾਵਾਂ ਦੀ ਕਦਰ ਕਰਦਾ ਹੋਇਆ ਉਨ੍ਹਾਂ ਨੂੰ ਯੋਗ ਸਮਾਂ ਦਿਆਂਗਾ। ਸਪੀਕਰ ਸਾਹਿਬ, ਮੈਂ ਆਪਣੇ ਵੋਟਰਾਂ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਚੁਣ ਕੇ ਇਸ ਪਵਿੱਤਰ ਸਦਨ ਵਿਚ ਭੇਜਿਆ ਹੈ। ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਮੈਂ ਵਿਸ਼ੇਸ਼ ਤੌਰ ਤੇ ਦੱਸਣਾ ਚਾਹੁੰਦਾ

ਹਾਂ ਕਿ ਜਦੋਂ ਆਮ ਆਦਮੀ ਪਾਰਟੀ ਦਾ ਜਨਮ ਹੁੰਦਾ ਹੈ ਤਾਂ ਮੇਰਾ ਇਕ ਦੋਸਤ ਮੇਰੇ ਕੋਲ ਆਉਂਦਾ ਹੈ ਅਤੇ ਕਹਿੰਦਾ ਹੈ ਕਿ ਇਕ ਨਵੀਂ ਪਾਰਟੀ ਬਣੀ ਹੈ, ਅੱਜ ਉਸ ਦੀ ਮੀਟਿੰਗ ਹੈ, ਉੱਥੇ ਜਾਣਾ ਹੈ। ਮੈਂ ਆਪਣੀ ਦੁਕਾਨ ਤੋਂ ਉੱਠਿਆ ਅਤੇ ਉਸ ਦੇ ਮੋਟਰਸਾਈਕਲ ਤੇ ਪਿੱਛੇ ਬੈਠ ਕੇ ਮੀਟਿੰਗ ਵਿਚ ਗਿਆ। ਸਾਡੇ ਗੜ੍ਹਸ਼ੰਕਰ ਵਿਚ ਇਕ ਅੰਮ੍ਰਿਤਸਰੀ ਭਾਈਆਂ ਦੀ ਹੱਟੀ ਹੈ। ਮੈਂ ਉਸ ਹੱਟੀ ਤੇ ਜਦੋਂ ਮੀਟਿੰਗ ਵਿਚ ਗਿਆ ਤਾਂ ਉਸ ਮੀਟਿੰਗ ਵਿਚ ਕੁੱਲ 15-20 ਬੰਦੇ ਸੀ, ਕੁੱਝ ਕੁ ਰਿਟਾਇਰ ਅਧਿਆਪਕ ਸਨ, ਸਾਡੇ ਸ਼ਹਿਰ ਦੇ ਕੁੱਝ ਸਮਾਜ ਸੇਵੀ ਸਨ, ਕੁੱਝ ਕਿਸਾਨ ਸਨ ਅਤੇ ਕੁੱਝ ਨੌਜੁਆਨ ਸਾਥੀ ਸਨ। ਉਸ ਮੀਟਿੰਗ ਦੌਰਾਨ ਮੇਰੇ ਮਨ ਵਿਚ ਗੱਲ ਆਈ ਕਿ ਸਾਡੇ ਦੇਸ਼ ਨੂੰ ਅਜ਼ਾਦ ਕਰਵਾਉਣ ਵਾਲੇ ਸ਼ਹੀਦਾਂ ਦੇ ਸਪੁਨਿਆਂ ਨੂੰ ਪੂਰਾ ਕਰਨ ਲਈ ਜਿਹੜੀ ਇਹ ਇਕ ਨਵੀਂ ਕ੍ਰਾਂਤੀ ਚੱਲੀ ਹੈ, ਇਸ ਵਿਚ ਮੈਂ ਆਪਣਾ ਬਣਦਾ ਯੋਗਦਾਨ ਜ਼ਰੂਰ ਪਾਵਾਂ। ਮੈਨੂੰ ਸਭ ਤੋਂ ਪਹਿਲਾਂ ਪਾਰਟੀ ਨੇ ਬੂਥ ਦਾ ਇੰਚਾਰਜ ਲਗਾਇਆ। ਉਸ ਤੋਂ ਬਾਅਦ ਕੁੱਝ ਸਮੇਂ ਬਾਅਦ ਪਾਰਟੀ ਨੇ ਮੈਨੂੰ ਪੰਜ-ਸੱਤ ਪਿੰਡਾਂ ਦਾ ਸਰਕਲ ਇੰਚਾਰਜ ਲਗਾਇਆ।

**ਅ.ਕ/ਰ.ਕ/**2.30/30.6.2022

ਉਸ ਤੋਂ ਬਾਅਦ ਪਾਰਟੀ ਨੇ ਮੈਨੂੰ ਲੋਕ ਸਭਾ ਹਲਕਾ ਸ੍ਰੀ ਆਨੰਦਪੁਰ ਸਾਹਿਬ ਤੋਂ ਜਿਸ ਦੇ ਵਿੱਚ 9 ਹਲਕੇ ਪੈਂਦੇ ਹਨ, ਗੜ੍ਹਸ਼ੰਕਰ, ਬੰਗਾ, ਨਵਾਂ ਸ਼ਹਿਰ, ਬਲਾਚੌਰ, ਰੋਪੜ੍ਹ, ਚਮਕੌਰ ਸਾਹਿਬ, ਖਰੜ, ਮੋਹਾਲੀ ਅਤੇ ਆਨੰਦਪੁਰ ਸਾਹਿਬ ਤੋਂ ਯੂਥ ਦਾ ਪ੍ਰਧਾਨ ਬਣਾਇਆ।ਇਹ ਜਿਹੜੇ ਤਿੰਨ ਚਾਰ ਅਹੁਦੇ ਸਨ, ਇਸ ਦੇ ਵਿੱਚ ਮੈਂ ਕਦੇ ਵੀ ਕਿਸੇ ਨੂੰ ਕੋਈ ਸਿਫਾਰਸ਼ ਨਹੀਂ ਕੀਤੀ ਕਿ ਮੈਨੂੰ ਕੋਈ ਅਹੁਦਾ ਦਿਓ। ਉਸ ਤੋਂ ਬਾਅਦ 2017 ਦੇ ਵਿੱਚ election ਹੋਈ, ਮੈਂ ਪਾਰਟੀ ਤੋਂ ਟਿਕਟ ਵੀ ਨਹੀਂ ਮੰਗੀ ਅਤੇ ਨਾ ਹੀ ਅਪਲਾਈ ਕੀਤਾ। ਮੇਰੇ ਸਾਥੀਆਂ ਨੇ ਉਦੋਂ ਵੋਟਿੰਗ ਸਿਸਟਮ ਸੀ ਮੇਰਾ ਪਰਚੀ ਤੇ ਨਾਂ ਪਾਇਆ। ਬਿਨਾਂ ਸਿਫਾਰਸ਼ ਤੋਂ ਪਾਰਟੀ ਨੇ ਬਿਨਾਂ ਮੰਗੇ ਪਾਰਟੀ ਨੇ ਮੈਨੂੰ ਟਿਕਟ ਦਿੱਤੀ। ਮੇਰੇ ਹਲਕੇ ਗੜ੍ਹਸ਼ੰਕਰ ਦੇ ਲੋਕਾਂ ਨੇ ਮੈਨੂੰ ਜਿਤਾ ਕੇ ਇੱਥੇ ਭੇਜਿਆ।

ਸਪੀਕਰ ਸਾਹਿਬ, ਜਦੋਂ ਸਾਲ 2022 ਦੇ election ਆਏ ਤਾਂ ਪੰਜਾਬ ਦੇ ਵਿੱਚ ਸਭ ਤੋਂ ਪਹਿਲਾਂ 10 ਟਿੱਕਟਾਂ announce ਹੋਈਆਂ। ਗੜ੍ਹਸ਼ੰਕਰ ਨੂੰ ਪਾਰਟੀ ਨੇ ਮਾਨ ਦਿੱਤਾ। ਸਭ ਤੋਂ ਪਹਿਲਾਂ ਉੱਪਰ ਨਾਂ ਮੇਰਾ ਦਿੱਤਾ। ਮੈਂ ਇਸ ਗੱਲ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ। ਸੱਚੀ ਗੱਲ ਹੈ। ਇਹ ਮੈਂ ਤਾਂ ਦੱਸਣਾ ਚਾਹੁੰਦਾ ਹਾਂ ਕਿ ਕਈ ਵਾਰ ਕਿਤੇ ਕੋਈ ਕੰਮ ਕਰਦਾ ਤਾਂ ਉਸ ਦੇ ਮਨ ਵਿੱਚ ਹੁੰਦਾ ਕਿ ਮੈਨੂੰ ਕਿਸੇ ਨੂੰ ਕਹਿਣਾ ਪਵੇਗਾ, ਸਿਫਾਰਸ਼ ਕਰਨੀ ਪਵੇਗੀ। ਪਰ ਮੈਂ ਸਮਝਦਾ ਹਾਂ ਕਿ ਸਰਦਾਰ ਭਗਵੰਤ ਸਿੰਘ ਮਾਨ ਜੀ, ਸ਼੍ਰੀ ਅਰਵਿੰਦ ਕੇਜਰੀਵਾਲ ਜੀ ( ਆਮ ਆਦਮੀ ਪਾਰਟੀ ), ਇਨ੍ਹਾਂ ਨੇ ਹਮੇਸ਼ਾ ਹੀ ਜਿਹੜਾ ਬਣਦਾ ਮਾਣ ਸਤਿਕਾਰ ਹੈ , ਉਹ

ਪਾਰਟੀ ਦੇ ਵਰਕਰਾਂ ਨੂੰ ਦਿੱਤਾ ਹੈ, ਮੈਂ ਇਸ ਗੱਲ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ। ਮੈਂ ਸਪੈਸ਼ਲ ਆਪਣੇ ਸਕੂਲ ਦੇ ਅਧਿਆਪਕਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਹੁਣੇ ਲਗਨ ਦੀ ਗੱਲ ਚੱਲੀ ਸੀ। ਮੈਨੂੰ ਯਾਦ ਹੈ, ਮੈਂ ਉਦੋਂ ਅੱਠਵੀਂ ਦੇ ਵਿੱਚ ਸੀ, ਸਾਡੇ ਸਕੂਲ ਐਸ.ਪੀ.ਐਸ, ਜਿੱਥੋਂ ਕਿ ਮੈਂ ਪੜਿਆ ਹਾਂ, ਦੇ ਮੈਡਮ ਸ਼੍ਰੀਮਤੀ ਸੁਰਿੰਦਰ ਕੌਰ, ਪ੍ਰਿੰਸੀਪਲ, ਸਾਡੇ ਕਲਾਸ ਦੇ ਕਮਰੇ ਵਿੱਚ ਆ ਕੇ ਇਹ ਗੱਲ ਕਹਿੰਦੇ ਹਨ ਕਿ ਤਿੰਨ ਸ਼ਬਦ ਨੇ ਜ਼ਿੰਦਗੀ ਦੇ ਵਿੱਚ ਅਪਣਾਓ ਤੁਹਾਨੂੰ ਆਪਣੀ ਮੰਜ਼ਿਲ ਤੱਕ ਪਹੁੰਚਣ ਲਈ ਕਦੀ ਵੀ ਕੋਈ ਰੋਕ ਨਹੀਂ ਸਕਦਾ। ਉਹ ਸ਼ਬਦ ਹਨ, ਲ, ਗ, ਨ। ਮੈਨੂੰ ਮੇਰੇ ਟੀਚਰ ਨੇ ਕਿਹਾ ਕਿ ਜੇਕਰ ਤੁਸੀਂ ਕੋਈ ਵੀ ਕੰਮ ਲਗਨ ਨਾਲ ਕਰੋਗੇ ਤਾਂ ਪਿੱਛੇ ਨਹੀਂ ਹਟੋਗੇ। ਮੈਂ ਆਪਣੇ ਅਧਿਆਪਕ ਸਾਹਿਬਾਨ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਮੈਂ ਆਪਣੇ ਉਨ੍ਹਾਂ ਸਾਥੀਆਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿੰਨਾਂ ਨੇ ਪਾਰਟੀ ਦੇ ਵਿੱਚ ਜਦੋਂ ਸੰਘਰਸ਼ ਦਾ ਸਮਾਂ ਸੀ ਉਦੋਂ ਮੇਰੇ ਨਾਲ ਉਹ ਹਮੇਸ਼ਾ ਖੜੇ ਕਿਉਂਕਿ ਸਕੂਟਰਾਂ, ਗੱਡੀਆਂ ਵਿੱਚ ਸਾਨੂੰ ਤੇਲ ਵੀ ਆਪੇ ਪਵਾਉਣਾ ਪੈਂਦਾ ਸੀ, ਲੰਗਰ ਦਾ ਪ੍ਰਬੰਧ ਵੀ ਆਪ ਕਰਨਾ ਪੈਂਦਾ ਸੀ। ਮੈਂ ਆਪਣੇ ਸਾਥੀਆਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿੰਨਾਂ ਨੇ ਇਹ ਲੜਾਈ ਲੜੀ ਅਤੇ ਮੈਨੂੰ ਵਿਧਾਨ ਸਭਾ ਦਾ ਮੈਂਬਰ ਬਣਾਇਆ। ਸਪੀਕਰ ਸਾਹਿਬ, ਉਸ ਤੋਂ ਬਾਅਦ ਮੈਂ ਜਿਹੜੇ ਮੇਰੇ ਹਲਕੇ ਗੜਸ਼ੰਕਰ ਦੇ ਵੋਟਰ ਸੁਪੋਰਟਰ ਹਨ, ਉਨ੍ਹਾਂ ਸਾਰੇ ਹਲਕੇ ਵਾਸੀਆਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਜਿੱਥੇ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਉਥੇ ਹੀ ਸਪੀਕਰ ਸਾਹਿਬ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ। ਮੈਂ ਸਦਨ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਗੜ੍ਹਸ਼ੰਕਰ ਨੂੰ ਅੱਜ ਤੱਕ ਕਿਸੇ ਪਾਰਟੀ ਨੇ ਇੰਨਾਂ ਵੱਡਾ ਮਾਣ ਨਹੀਂ ਦਿੱਤਾ ਹੈ, ਗੜ੍ਹਸ਼ੰਕਰ ਨੂੰ ਤੁਸੀਂ ਮਾਣ ਦਿੱਤਾ। ਅੰਤ ਵਿੱਚ ਸਪੀਕਰ ਸਾਹਿਬ ਮੈਂ ਸਮੁੱਚੇ ਹਾਊਸ ਤੇ ਮੁੱਖ ਮੰਤਰੀ ਜੀ ਦਾ ਅਤੇ ਸਾਡੇ ਪਾਰਟੀ ਪ੍ਰਧਾਨ ਜੀ ਦਾ ਅਤੇ ਆਪ ਜੀ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ। ਮੈਂ ਸਮੁੱਚੇ ਸਦਨ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀਆਂ ਆਸਾਂ-ਉਮੀਦਾਂ ਤੁਸੀਂ ਮੇਰੇ ਤੇ ਰੱਖੀਆਂ ਹਨ, ਉਨ੍ਹਾਂ ਤੇ ਖਰੇ ਉਤਰਨ ਦੀ ਮੈਂ ਪੂਰੀ ਕੋਸ਼ਿਸ਼ ਕਰਾਂਗਾ (ਥੰਪਿੰਗ)। ਧੰਨਵਾਦ ਜੀ।

----

**ਮਾਨਯੋਗ ਸਪੀਕਰ:** ਹੁਣ, ਸਦਨ ਵੀਰਵਾਰ, ਮਿਤੀ 30 ਜੂਨ, 2022 ਨੂੰ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

***2.33 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਵੀਰਵਾਰ, ਮਿਤੀ 30 ਜੂਨ, 2022 ਦੇ**

